# ਖਾਲਸੇ ਦੀ ਜਨਮ ਭੂਮੀ

# ਸਿਰੀ ਅਨੰਦ ਪੁਰ ਸਾਹਿਬ



ਸੁਖਦਿਆਲ ਸਿੰਘ (ਡਾ.)




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਖਾਲਸੇ ਦੀ ਜਨਮ ਭੂਮੀ

# ਸਿਰੀ ਆਨੰਦਪੁਰ ਸਾਹਿਬ



ਡਾ. ਸੁਖਦਿਆਲ ਸਿੰਘ








ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

ਇਹ ਲਿਖਤ ਖਾਲਸਾ ਪੰਥ ਦੇ
300ਵੇਂ ਜਨਮ ਦਿਵਸ ਨੂੰ
ਸਮਰਪਤ ਹੈ

# ਧੰਨਵਾਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਉਪ-ਕੁਲਪਤੀ ਡਾ. ਜੋਗਿੰਦਰ ਸਿੰਘ ਜੀ ਪੁਆਰ ਦਾ, ਲੇਖਕ ਤਹਿ ਦਿਲੋਂ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਪੁਸਤਕ ਨੂੰ ਖਾਲਸਾ ਪੰਥ ਦੇ ਤਿੰਨ ਸੌਵੇਂ ਜਨਮ ਦਿਵਸ ਦੀ ਯਾਦ ਵਜੋਂ ਛਪਵਾਉਣ ਲਈ ਪਰਵਾਨ ਕੀਤਾ ਹੈ। ਉਨ੍ਹਾਂ ਦੀ ਪਰਵਾਣਗੀ ਬਿਨਾਂ ਇਹ ਲਿਖਤ ਪਾਠਕਾਂ ਦੇ ਹੱਥਾਂ ਦਾ ਸ਼ਿੰਗਾਰ ਨਹੀਂ ਸੀ ਬਣ ਸਕਦੀ। ਇਸ ਦੇ ਨਾਲ ਹੀ ਪਬਲੀਕੇਸ਼ਨ ਬਿਊਰੋ ਦੇ ਤਕਨੀਕੀ ਸਲਾਹਕਾਰ ਸਰਦਾਰ ਹਜਾਰਾ ਸਿੰਘ ਜੀ ਵੀ ਧੰਨਵਾਦ ਦੇ ਅਧਿਕਾਰੀ ਹਨ ਜਿਨ੍ਹਾਂ ਨੇ ਪੁਸਤਕ ਨੂੰ ਛੇਤੀ ਛਪਵਾਉਣ ਵਿਚ ਅਤੇ ਇਸ ਦੀ ਦਿੱਖ ਨੂੰ ਸੁੰਦਰ ਬਣਾਉਣ ਵਿਚ ਵਿਸ਼ੇਸ਼ ਰੁਚੀ ਲਈ ਹੈ।

ਸੁਖਦਿਆਲ ਸਿੰਘ

# ਭੂਮਿਕਾ

ਸਿਰੀ ਆਨੰਦਪੁਰ ਸਾਹਿਬ ਖਾਲਸੇ ਦੀ ਜਨਮਭੂਮੀ ਹੈ। ਇਥੇ ਖਾਲਸਾ ਪੰਥ ਦੀ ਸਾਜਨਾ ਕੀਤੀ ਗਈ ਸੀ। ਇਥੇ ਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਨਵ-ਸਿਰਜੇ ਖਾਲਸੇ ਦੀ ਸੁਰੱਖਿਆ ਕਰਨ ਲਈ ਦੁਸ਼ਮਣਾਂ ਨਾਲ ਅਨੇਕਾਂ ਲੜਾਈਆਂ ਕਰਨੀਆਂ ਪਈਆਂ ਸਨ। ਖਾਲਸੇ ਦੀ ਸਿਰਜਣਾ ਦੁਨੀਆਂ ਭਰ ਦੇ ਇਤਿਹਾਸ ਵਿਚ ਇਕ ਕਰਿਸ਼ਮਾ ਸੀ। 1699 ਈ. ਦਾ ਸਮਾਂ ਜਦੋਂ ਕਿ ਖਾਲਸੇ ਦੀ ਸਿਰਜਣਾ ਕੀਤੀ ਗਈ ਸੀ, ਦੁਨੀਆਂ ਵਿਚ ਆਮ ਕਰ ਕੇ ਅਤੇ ਭਾਰਤ ਵਿਚ ਖਾਸ ਕਰ ਕੇ ਇਕ-ਪੁਰਖੀ ਬਾਦਸ਼ਾਹਾਂ ਦੀ ਤਾਨਾਸ਼ਾਹੀ ਦਾ ਸਮਾਂ ਸੀ। ਖਾਲਸੇ ਦੀ ਸਾਜਨਾ ਮਨੁੱਖੀ ਸੁਤੰਤਰਤਾ ਦਾ ਐਲਾਨ ਸੀ, ਮਨੁੱਖੀ ਅਧਿਕਾਰਾਂ ਦੀ ਪਰਾਪਤੀ ਦਾ ਬਿਗਲ ਸੀ, ਮਨੁੱਖ ਨੂੰ ਆਪਣੀ ਤਾਕਤ ਦਾ ਅਹਿਸਾਸ ਕਰਵਾਉਣ ਦਾ ਮੋਕਾ ਸੀ ਅਤੇ ਬਾਹਮਣਵਾਦ ਦੀ ਸਥਾਪਤ ਕੀਤੀ ਹੋਈ ਜਾਤ-ਪਰਣਾਲੀ ਦਾ ਖਾਤਮਾ ਸੀ। ਇਸ ਸਭ ਕੁਝ ਦੇ ਨਾਲ-ਨਾਲ ਇਹ ਇਕ ਸਿੱਧੀ ਜਮਹੂਰੀਅਤ ਦਾ ਸੰਕਲਪ ਸੀ, ਆਤਮ-ਸ਼ਾਸਨ ਦਾ ਇਕ ਸਿਸਟਮ ਸੀ ਅਤੇ ਨਾਮ-ਸਿਮਰਨ ਦਾ ਇਕ ਫਲਸਫਾ ਸੀ। ਕਹਿਲੂਰ, ਜਿਸ ਵਿਚ ਆਨੰਦਪੁਰ ਸਾਹਿਬ ਸਥਿਤ ਸੀ, ਤਾਨਾਸ਼ਾਹੀ ਰਾਜ ਸੀ। ਭਾਰਤ, ਜਿਸ ਵਿਚ ਪੰਜਾਬ ਸ਼ਾਮਲ ਸੀ, ਮੁਗਲ ਤਾਨਾਸ਼ਾਹੀ ਦੀ ਮੂੰਹ ਬੋਲਦੀ ਤਸਵੀਰ ਸੀ। ਅਜਿਹੇ ਦੇਸ਼ ਅੰਦਰ ਅਤੇ ਅਜਿਹੇ ਢਾਂਚੇ ਅੰਦਰ ਇਕ ਐਸਾ ਸੰਕਲਪ ਕਾਇਮ ਕਰਨਾ, ਇਕ ਐਸਾ ਪਰਬੰਧ ਕਾਇਮ ਕਰਨਾ ਅਤੇ ਇਕ ਐਸਾ ਫਲਸਫਾ ਕਾਇਮ ਕਰਨਾ ਜਿਸ ਨੇ ਸਮੁੱਚੀ ਸਥਾਪਤ ਸੱਤਾ ਨੂੰ ਢਹਿ ਢੇਰੀ ਕਰ ਕੇ ਇਕ ਨਵੀਂ ਦੁਨੀਆਂ ਸਿਰਜਣੀ ਸੀ ਕੀ ਇਸ ਨੂੰ ਕਰਿਸ਼ਮਾ ਨਹੀਂ ਕਿਹਾ ਜਾ ਸਕਦਾ?

ਪਰ ਅਫਸੋਸ! ਅਜਿਹੇ ਮਹਾਨ ਅਤੇ ਪਵਿੱਤਰ ਅਸਥਾਨ ਬਾਰੇ ਅਸੀਂ ਦੁਨੀਆਂ ਸਾਹਮਣੇ ਕੁਝ ਵੀ ਲਿਖ ਕੇ ਨਹੀਂ ਪਰਚਾਰ ਸਕੇ। ਸਿਰੀ ਆਨੰਦਪੁਰ ਸਾਹਿਬ ਬਾਰੇ ਇਸ ਸਮੇਂ ਸਾਡੇ ਸਾਹਮਣੇ ਕੋਈ ਇਕ ਵੀ ਪੁਸਤਕ ਨਹੀਂ ਹੈ। ਜਿਸ ਥਾਂ ਤੋਂ ਮਨੁੱਖੀ ਆਜਾਦੀ ਦਾ ਅਤੇ ਮਨੁੱਖੀ ਅਧਿਕਾਰਾਂ ਦੀ ਰਾਖੀ ਦਾ ਐਲਾਨ ਕਰ ਕੇ ਇਸ ਦੀ ਪਰਾਪਤੀ ਲਈ ਸੰਘਰਸ਼ ਛੇੜਿਆ ਗਿਆ ਹੋਵੇ ਉਸ ਨਗਰ ਬਾਰੇ ਹੁਣ ਤਕ ਹਿੰਦੁਸਤਾਨ ਦੇ ਕੋਨੇ-ਕੋਨੇ ਵਿਚ ਛਪੀਆਂ ਹੋਈਆਂ ਪੁਸਤਕਾਂ, ਪੈਂਫਲਿਟ ਅਤੇ ਮੈਗਜੀਨ ਪਹੁੰਚ ਜਾਣੇ ਚਾਹੀਦੇ ਸਨ। ਆਨੰਦਪੁਰ ਸਾਹਿਬ ਦੀ ਸਿਰਫ ਇਤਿਹਾਸਕ ਮਹੱਤਤਾ ਕਰ ਕੇ ਹੀ ਨਹੀਂ ਸਗੋਂ ਇਸ ਦੀ ਭੂਗੋਲਿਕ ਸਥਿਤੀ ਕਰ ਕੇ ਵੀ ਇਹ ਥਾਂ ਬਹੁਤ ਮਹੱਤਵਪੂਰਣ ਅਤੇ ਰਮਣੀਕ ਹੈ। ਸ਼ਿਵਾਲਕ ਪਹਾੜੀਆਂ ਦੇ ਐਣ ਸ਼ੁਰੂ ਵਿਚ, ਸਤਲੁਜ ਦਰਿਆ ਦੇ ਬਿਲਕੁਲ ਕੰਢੇ ਉਪਰ ਅਤੇ ਹਰੇ ਭਰੇ ਖੇਤਾਂ ਵਿਚ ਸਥਿਤ ਇਹ ਨਗਰ ਇਕ ਵਿਸ਼ੇਸ਼ ਖਿੱਚ ਦਾ ਕਾਰਣ ਬਣਿਆ ਹੋਇਆ ਹੈ। ਆਨੰਦਪੁਰ ਸਾਹਿਬ ਦੇ ਉੱਚੇ ਗੁਰਦੁਆਰਿਆਂ ਉਪਰ

ਖੜ੍ਹੋ ਕੇ ਜਦੋਂ ਆਲੇ-ਦੁਆਲੇ ਝਾਤੀ ਮਾਰੀ ਦੀ ਹੈ ਤਾਂ ਮਨ ਖੁਸ਼ੀਆਂ ਅਤੇ ਖੇੜਿਆਂ ਵਿਚ ਝੂਮ ਉਠਦਾ ਹੈ। ਕੈਸਾ ਸੁੰਦਰ ਨਜ਼ਾਰਾ ਹੁੰਦਾ ਹੋਵੇਗਾ ਜਦੋਂ ਇਥੇ ਬਾਜਾਂ ਵਾਲੇ ਅਣਖੀ ਯੋਧੇ ਗੁਰੂ ਗੋਬਿੰਦ ਸਿੰਘ ਦੀਆਂ ਦੁਸ਼ਮਣ ਨੂੰ ਵੰਗਾਰਨ ਦੀਆਂ ਉੱਚੀਆਂ ਲਲਕਾਰਾਂ ਗੂੰਜਦੀਆਂ ਹੋਣਗੀਆਂ, ਜਦੋਂ ਖਾਲਸੇ ਦੇ ਬੋਲੇ ਸੋ ਨਿਹਾਲ ਦੇ ਜੰਗੀ ਨਾਹਰੇ ਗੂੰਜਦੇ ਹੋਣਗੇ, ਜਦੋਂ ਘੋੜਿਆਂ ਦੇ ਹਿਣਕਣ ਦੀਆਂ ਅਵਾਜ਼ਾਂ ਅਤੇ ਰਣਜੀਤ ਨਗਾਰੇ ਦੀ ਬੱਦਲ ਦੀ ਤਰ੍ਹਾਂ ਗਰਜਵੀਂ ਆਵਾਜ਼ ਇਥੇ ਗੂੰਜਦੀ ਹੋਵੇਗੀ। ਅਜਿਹੀ ਮਹਾਨ ਅਤੇ ਪਵਿੱਤਰ ਨਗਰੀ ਨੂੰ ਮਨ ਵਾਰ-ਵਾਰ ਸਲਾਮਾਂ ਕਰਨ ਨੂੰ ਲਲਚਾਉਂਦਾ ਹੈ।

ਇਸ ਨਗਰ ਬਾਰੇ ਇਹ ਲਿਖਤ ਆਪਣੀ ਕਿਸਮ ਦੀ ਪਹਿਲੀ ਲਿਖਤ ਹੈ। ਜਿਥੋਂ ਵੀ ਜਿੰਨੀ ਕੁ ਵੀ ਇਸ ਨਗਰ ਬਾਰੇ ਕੋਈ ਜਾਣਕਾਰੀ ਮਿਲ ਸਕੀ ਹੈ ਇਸ ਲਿਖਤ ਵਿਚ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਪਰ ਇਹ ਕਹਿਣ ਵਿਚ ਵੀ ਕੋਈ ਸੰਕੋਚ ਨਹੀਂ ਹੈ ਕਿ ਸਿਰੀ ਆਨੰਦਪੁਰ ਸਾਹਿਬ ਦੇ ਸਬੰਧ ਵਿਚ ਕੋਈ ਬਹੁਤੇ ਭਰੋਸੇਯੋਗ ਸਰੋਤ ਉਪਲਬਧ ਨਹੀਂ ਹਨ। ਖਾਲਸਾ ਪੰਥ ਦੀ 300ਵੀਂ ਵਰ੍ਹੇ ਗੰਢ ਦੇ ਮੌਕੇ 'ਤੇ ਖਾਲਸੇ ਦੀ ਜਨਮ ਭੂਮੀ ਬਾਰੇ ਇਤਿਹਾਸਕ ਜਾਣਕਾਰੀ ਦੇਣ ਵਾਲੀ ਇਹ ਲਿਖਤ ਪਾਠਕਾਂ ਦੇ ਸਾਹਮਣੇ ਹੈ।

ਪੰਜਾਬ ਇਤਿਹਾਸ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਸੁਖਦਿਆਲ ਸਿੰਘ**

# ਤੱਤਕਰਾ

# ਸਿਰੀ ਆਨੰਦਪੁਰ ਸਾਹਿਬ

ਸਿਰੀ ਆਨੰਦਪੁਰ ਸਾਹਿਬ, ਦੱਖਣ-ਪੂਰਬੀ ਏਸ਼ੀਆ ਵਿਚ ਸਥਿਤ, ਪੰਜਾਬ ਦੀ ਪਵਿੱਤਰ ਭੂਮੀ 'ਤੇ ਵਾਕਿਆ ਹੈ। ਸਿਵਾਲਕ ਪਹਾੜਾਂ ਦੇ ਮੁੱਢ ਵਿਚ ਹੋਣ ਕਰ ਕੇ ਅਤੇ ਸਤਲੁਜ ਦਰਿਆ ਦੇ ਐਣ ਕੰਢੇ ਉਪਰ ਦੀ ਸਥਿਤੀ ਨੇ ਇਸ ਦੇ ਬਾਹਰੀ ਦਰਿਸ਼ ਨੂੰ ਬਹੁਤ ਹੀ ਰੋਚਿਕ ਅਤੇ ਦਿਲ ਖਿੱਚਵਾਂ ਬਣਾਇਆ ਹੈ। ਆਨੰਦਪੁਰ ਸਾਹਿਬ ਦੀਆਂ ਚੋਟੀਆਂ 'ਤੇ ਖੜੇ ਕੇ ਆਲੇ ਦੁਆਲੇ ਵਲ ਨਜ਼ਰ ਮਾਰਨ ਤੋਂ ਇਸ ਦੇ ਇਰਦ-ਗਿਰਦ ਇਕ ਐਸੀ ਪਹਾੜੀ-ਕੰਧ-ਨੁਮਾ ਉਚਾਈ ਨਜ਼ਰ ਆਉਂਦੀ ਹੈ ਜਿਸ ਨੂੰ ਇਕ ਵਾਦੀ ਦਾ ਨਾਂ ਦਿੱਤਾ ਜਾ ਸਕਦਾ ਹੈ। ਇਹ ਵਾਦੀ ਇਸ ਇਲਾਕੇ ਨੂੰ ਬਾਕੀ ਸਾਰੇ ਇਲਾਕੇ ਨਾਲੋਂ ਕੱਟ ਕੇ, ਇਕ ਖ਼ਾਸ ਕਿਸਮ ਦੀ ਭੂਗੋਲਕ ਵਿਸ਼ੇਸ਼ਤਾ ਪਰਦਾਨ ਕਰਦੀ ਹੈ। ਇਸ ਦੇ ਪਿੱਛੇ ਦਾ ਪਹਾੜੀ ਇਲਾਕਾ ਅਤੇ ਇਸ ਦੇ ਸਾਹਮਣੇ ਦਾ ਮੈਦਾਨੀ ਖੇਤਰ, ਪਹਾੜੀਆਂ ਦੀਆਂ ਬਾਈਧਾਰਾਂ ਨਾਲ ਮਸ਼ਹੂਰ ਹੈ। ਜਿਹੜੀ ਪਹਾੜੀ-ਕੰਧ-ਨੁਮਾ ਉਚਾਈ ਇਸ ਦੇ ਮੈਦਾਨਾਂ ਵਾਲੇ ਪਾਸੇ ਘੇਰਾ ਘੱਤੀ ਹੋਈ ਦਿਸਦੀ ਹੈ ਉਸ ਨੂੰ ਬਾਈਧਾਰਾਂ ਵਿਚੋਂ, ਇਕ ਧਾਰ ਵੀ ਕਿਹਾ ਜਾਂਦਾ ਹੈ। ਪੰਜਾਬ ਦਾ ਇਹ ਉਤਰ-ਪੂਰਬੀ ਇਲਾਕਾ (ਜਾਂ ਸਮੁੱਚਾ ਪਹਾੜੀ ਅਤੇ ਨੀਮ ਪਹਾੜੀ) ਬਾਈ ਧਾਰਾਂ ਰਾਹੀਂ ਵੰਡਿਆ ਹੋਇਆ ਸੀ। ਹਰ ਧਾਰ ਇਕ ਵੱਖਰੀ ਸਟੇਟ ਦਾ ਰੂਪ ਸੀ। ਅਜ-ਕਲ ਇਸ ਇਲਾਕੇ ਨੂੰ ਹਿਮਾਚਲ ਪਰਦੇਸ਼ ਦਾ ਨਾਂ ਦਿੱਤਾ ਗਿਆ ਹੈ। ਪਰ ਆਨੰਦਪੁਰ ਸਾਹਿਬ ਦੀ ਵਾਦੀ ਪੰਜਾਬ ਰਾਜ ਵਿਚ ਹੈ। ਇਸ ਵਾਦੀ ਜਾਂ ਘਾਟੀ ਵਿਚਕਾਰ ਘਿਰਿਆ ਸੈਂਕੜੇ ਵਰਗ ਕਿਲੋਮੀਟਰਾਂ ਦਾ ਇਲਾਕਾ, ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਚਰਨਾਂ ਦੀ ਛੋਹ ਨਾਲ ਵਰੋਸਾਇਆ ਹੋਇਆ ਹੈ। ਇਸ ਦਾ ਪਹਿਲਾ ਨਾਂ ਚੱਕ ਨਾਨਕੀ ਸੀ। ਪਰ 1688 ਈ. ਤੋਂ ਪਿਛੋਂ, ਆਨੰਦਪੁਰ ਸਾਹਿਬ ਦਾ ਨਾਂ ਚਾਲੂ ਹੋਇਆ।

ਇਸ ਦੇ ਪੱਛਮ ਵਲ ਨੰਗਲ ਦਾ ਸ਼ਹਿਰ ਸਥਿਤ ਹੈ ਜਿਥੇ ਕਿ ਸਤਲੁਜ ਦਰਿਆ ਦੇ ਐਣ ਕੰਢੇ 'ਤੇ ਗੁਰਦੁਆਰਾ ਬਿਭੋਰ ਸਾਹਿਬ ਹੈ। ਇਥੇ ਬੈਠ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਚੋਪਈ ਸਾਹਿਬ ਦੀ ਰਚਨਾ ਕੀਤੀ ਸੀ। ਇਹ ਉਸ ਸਮੇਂ ਬਸੋਲੀ ਜਾਂ ਬਸਾਲੀ ਨਾਂ ਦੀ ਰਿਆਸਤ ਵਿਚ ਵਾਕਿਆ ਸੀ। ਆਨੰਦਪੁਰ ਸਾਹਿਬ ਦੇ ਦੱਖਣ-ਪੂਰਬ ਵਲ ਅੱਠ ਕੁ ਕਿਲੋਮੀਟਰ ਦੀ ਵਿੱਥ 'ਤੇ ਸਿਰੀ ਕੀਰਤਪੁਰ ਸਾਹਿਬ ਦਾ ਪਵਿੱਤਰ ਅਸਥਾਨ ਸਥਿਤ ਹੈ। ਇਥੇ ਗੁਰੂ ਹਰਿ ਗੋਬਿੰਦ ਸਾਹਿਬ ਜੀ, ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿ ਕਰਿਸ਼ਨ ਜੀ ਬਿਰਾਜਦੇ ਰਹੇ ਸਨ। ਇਸ ਸੈਂਕੜੇ ਕਿਲੋਮੀਟਰਾਂ ਦੀ ਧਰਤੀ ਦਾ ਚੱਪਾ-ਚੱਪਾ ਖਾਲਸੇ ਦੇ ਪਵਿੱਤਰ ਖ਼ੂਨ ਨਾਲ ਰੰਗਿਆ ਹੋਇਆ ਹੈ। ਇਸ ਧਰਤੀ ਨੇ ਅਨੇਕਾਂ ਉਤਰਾਅ-ਚੜ੍ਹਾਅ ਦੇਖੇ, ਅਨੇਕਾਂ ਭਿਆਨਕ ਲੜਾਈਆਂ ਦੇਖੀਆ ਅਤੇ ਦੁਸ਼ਮਣਾਂ ਹਥੋਂ ਸਮੇ-ਸਮੇਂ ਤੇ ਹੋਈਆਂ ਤਬਾਹੀਆਂ ਵੀ ਦੇਖੀਆਂ। ਪਰ ਇਥੇ ਸਦਾ ਕੇਸਰੀ ਨਿਸ਼ਾਨ ਸਾਹਿਬ, ਅਸਮਾਨਾਂ ਦੇ ਖੁਲ੍ਹੇ ਅੰਬਰਾਂ ਵਿਚ ਫਰਾਟੇ ਮਾਰਦਾ ਰਿਹਾ ਹੈ ਅਤੇ ਅਜ ਤਖ਼ਤ ਸਿਰੀ

ਕੇਸਗੜ੍ਹ ਸਾਹਿਬ ਦੇ ਨਾਂ ਹੇਠ ਜ਼ੁਲਮ ਅਤੇ ਜਬਰ ਨੂੰ ਚੈਲਿੰਜ ਬਣਿਆ ਹੋਇਆ ਹੈ।

ਖਾਲਸਾ ਰਵਾਇਤ ਅਨੁਸਾਰ, ਸਮੁੱਚਾ ਖਾਲਸਾ ਪੰਥ ਸਿਰੀ ਆਨੰਦਪੁਰ ਸਾਹਿਬ ਦਾ ਵਾਸੀ ਹੈ। ਕਿਉਂਕਿ ਖਾਲਸਾ ਪੰਥ ਦਾ ਜਨਮ ਇਥੇ ਹੀ ਹੋਇਆ ਸੀ। ਇਸ ਤਰ੍ਹਾਂ ਇਹ ਪਵਿੱਤਰ ਅਸਥਾਨ ਖਾਲਸੇ ਦੀ ਜਨਮ ਭੂਮੀ ਹੈ। ਖਾਲਸਾ ਪੰਥ ਦਾ ਹਰ ਮੈਂਬਰ, ਆਪਣਾ ਪਿਤਾ ਗੁਰੂ ਗੋਬਿੰਦ ਸਿੰਘ, ਮਾਤਾ ਸਾਹਿਬ ਕੌਰ ਅਤੇ ਵਾਸੀ ਆਨੰਦਪੁਰ ਸਾਹਿਬ ਦਾ ਮੰਨਦਾ ਹੈ।

ਆਓ, ਇਸ ਮਹਾਨ ਅਤੇ ਗੁਰੂ ਚਰਨਾਂ ਦੀ ਛੋਹ ਪਰਾਪਤ ਹੋਈ ਪਵਿੱਤਰ ਭੂਮੀ ਦੇ ਇਤਿਹਾਸ 'ਤੇ ਨਜ਼ਰ ਮਾਰੀਏ। ਗੁਰੂ ਹਰਿ ਗੋਬਿੰਦ ਸਾਹਿਬ, ਸਿੱਖ ਰਾਸ਼ਟਰ ਦੇ ਛੇਵੇਂ ਪਾਤਸ਼ਾਹ, 1633-34 ਈ. ਵਿਚ ਅੰਮਰਿਤਸਰ ਤੋਂ ਕੀਰਤਪੁਰ ਸਾਹਿਬ ਆ ਕੇ ਰਹਿਣ ਲਗ ਪਏ ਸਨ। ਉਹ ਇਥੇ ਆਪਣੇ ਅੰਤਮ ਸਮੇਂ (1644 ਈ.) ਤਕ ਰਹੇ। ਇਹ ਉਨ੍ਹਾਂ ਦਾ ਸ਼ਾਂਤਮਈ ਸਮਾਂ ਸੀ। ਇਥੇ ਹੀ ਗੁਰੂ ਹਰਿ ਰਾਏ ਜੀ ਨੂੰ ਗੁਰਗੱਦੀ ਪਰਾਪਤ ਹੋਈ। ਗੁਰੂ ਹਰਿ ਰਾਇ ਜੀ ਵੀ 1664 ਈ. ਤਕ ਲਗਭਗ ਇਥੇ ਹੀ ਰਹਿੰਦੇ ਰਹੇ। 1664 ਈ. ਵਿਚ ਗੁਰੂ ਹਰਿ ਕਰਿਸ਼ਨ ਜੀ ਵੀ ਇਥੇ ਹੀ ਅੱਠਵੀ ਗੁਰਗੱਦੀ ਦੇ ਵਾਰਸ ਬਣੇ ਅਤੇ ਆਪਣੇ ਜੀਵਨ ਦਾ ਸੰਖੇਪ ਸਮਾਂ ਵੀ ਲਗਭਗ ਇਥੇ ਹੀ ਬਤੀਤ ਕੀਤਾ।

ਗੁਰੂ ਹਰਿ ਗੋਬਿੰਦ ਸਾਹਿਬ ਦੇ ਜੋਤੀ-ਜੋਤ ਸਮਾ ਜਾਣ ਪਿੱਛੋਂ ਅਤੇ ਗੁਰੂ ਹਰਿ ਰਾਇ ਜੀ ਦੇ ਸਤਵੇਂ[1] ਪਾਤਸ਼ਾਹ ਬਣਨ ਪਿੱਛੋਂ, ਸਾਹਿਬਜ਼ਾਦਾ ਤੇਗ ਬਹਾਦਰ ਜੀ, ਆਪਣੀ ਮਾਤਾ ਨਾਨਕੀ ਜੀ ਅਤੇ ਸੁਪਤਨੀ ਬੀਬੀ ਗੁਜਰੀ ਜੀ ਨਾਲ, ਆਪਣੇ ਨਾਨਕੇ ਪਿੰਡ ਬਾਬਾ ਬਕਾਲਾ[2] ਵਿਖੇ ਆ ਕੇ ਰਹਿਣ ਲਗ ਪਏ ਸਨ ਇਸ ਤਰ੍ਹਾਂ ਸੰਨ 1644 ਈ. ਤੋਂ ਲੈ ਕੇ 1664 ਈ. (ਗੁਰੂ ਬਣਨ ਸਮੇਂ) ਤਕ, ਸਾਹਿਬਜ਼ਾਦਾ ਤੇਗ ਬਹਾਦਰ ਬਾਬਾ ਬਕਾਲਾ ਹੀ ਰਹਿੰਦੇ ਰਹੇ ਸਨ।

ਗੁਰੂ ਹਰਿ ਕਰਿਸ਼ਨ ਜੀ 30 ਮਾਰਚ, 1664 ਈ. ਨੂੰ ਜੋਤੀ-ਜੋਤ ਸਮਾ ਗਏ ਸਨ। 11 ਅਗਸਤ, 1664 ਈ. ਨੂੰ ਸਾਹਿਬਜ਼ਾਦਾ ਤੇਗ ਬਹਾਦਰ ਜੀ ਨੂੰ ਗੁਰ-ਗੱਦੀ ਸੰਭਾਲੀ ਗਈ। ਗੁਰ-ਗੱਦੀ ਸੰਭਾਲਣ ਪਿੱਛੋਂ, ਗੁਰੂ ਤੇਗ ਬਹਾਦਰ ਜੀ ਮਾਝੇ ਵਿਚਲੇ ਪਿੰਡਾਂ ਦੇ ਪਰਚਾਰ ਦੌਰਿਆਂ ਨੂੰ ਗਏ। ਇਨ੍ਹਾਂ ਦੌਰਿਆਂ ਉਪਰੰਤ ਆਪ, ਆਪਣੇ ਪਰਿਵਾਰ ਸਮੇਤ ਮਈ, 1665 ਈ. ਵਿਚ ਕੀਰਤਪੁਰ ਸਾਹਿਬ ਪਹੁੰਚ ਗਏ। ਅਜੇ ਗੁਰੂ ਸਾਹਿਬ ਅਤੇ ਉਨ੍ਹਾਂ ਦਾ ਪਰਿਵਾਰ ਕੀਰਤਪੁਰ ਸਾਹਿਬ ਪਹੁੰਚਿਆ ਹੀ ਸੀ ਕਿ ਬਿਲਾਸਪੁਰ ਦੀ ਰਾਣੀ ਚੰਪਾ ਦੇਵੀ ਦਾ ਸੁਨੇਹਾ ਆ ਗਿਆ। ਬਿਲਾਸਪੁਰ ਦੇ ਰਾਜਾ ਦੀਪ ਚੰਦ ਦਾ ਚਲਾਣਾ ਹੋ ਗਿਆ ਸੀ ਅਤੇ ਰਾਣੀ ਚੰਪਾ ਦੇਵੀ ਨੇ ਗੁਰੂ ਜੀ ਅਤੇ ਉਨ੍ਹਾਂ ਦੇ ਪਰਿਵਾਰ ਨੂੰ, ਰਾਜੇ ਦੇ ਭੋਗ ਦੀ ਰਸਮ 'ਤੇ ਉਚੇਚੇ ਤੌਰ 'ਤੇ ਬੁਲਾਇਆ ਸੀ। ਗੁਰੂ ਜੀ ਅਤੇ ਉਨ੍ਹਾਂ ਦਾ ਪਰਿਵਾਰ 13 ਮਈ, 1665 ਈ. ਨੂੰ ਬਿਲਾਸਪੁਰ ਪਹੁੰਚੇ। ਰਾਣੀ ਚੰਪਾ ਨੇ

---

1. ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਪੰਜ ਪੁੱਤਰ ਸਨ : ਬਾਬਾ ਗੁਰਦਿਤਾ ਜੀ, ਬਾਬਾ ਅਟਲ ਜੀ, ਬਾਬਾ ਤੇਗ ਬਹਾਦਰ ਜੀ, ਬਾਬਾ ਸੂਰਜ ਮਲ ਜੀ ਅਤੇ ਬਾਬਾ ਅਣੀ ਰਾਏ ਜੀ। ਬਾਬਾ ਗੁਰਦਿਤਾ ਜੀ, ਗੁਰੂ ਸਾਹਿਬ ਦੇ ਹੁੰਦਿਆਂ ਹੀ ਗੁਰਪੁਰੀ ਸਿਧਾਰ ਗਏ ਸਨ। ਗੁਰੂ ਹਰਿ ਰਾਇ ਜੀ ਬਾਬਾ ਗੁਰਦਿਤਾ ਜੀ ਦੇ ਛੋਟੇ ਸਪੁੱਤਰ ਸਨ ਅਤੇ ਵਡੇ ਸਪੁੱਤਰ ਬਾਬਾ ਧੀਰ ਮਲ ਸਨ। ਇਸ ਤਰ੍ਹਾਂ ਗੁਰੂ ਹਰਿ ਰਾਇ ਜੀ, ਗੁਰੂ ਤੇਗ ਬਹਾਦਰ ਜੀ ਦੇ ਭਤੀਜੇ ਸਨ, ਜਿਨ੍ਹਾਂ ਦੀ ਵਾਰੀ ਪਹਿਲਾਂ ਆ ਗਈ ਸੀ।
2. ਬਾਬਾ ਬਕਾਲਾ, ਮਾਝੇ ਦੇ ਅੰਮਰਿਤਸਰ ਜਿਲੇ ਵਿਚ ਹੈ। ਜੀ. ਟੀ. ਰੋਡ ਉਪਰ, ਰਈਆ ਮੰਡੀ ਤੋਂ ਕੁਝ ਉਰਾਂ (ਬਿਆਸ ਵਲ) ਬਾਬਾ ਬਕਾਲਾ ਦਾ ਮੋੜ ਹੈ ਇਥੋਂ ਇਹ ਨਗਰ ਤਿੰਨ ਕੁ ਕਿਲੋਮੀਟਰ ਹੈ।

ਉਨ੍ਹਾਂ ਦਾ ਬਹੁਤ ਆਦਰ ਸਤਿਕਾਰ ਕੀਤਾ। ਇਥੇ ਹੀ ਗੱਲਾਂ-ਗੱਲਾਂ ਵਿਚ ਰਾਣੀ ਨੂੰ ਪਤਾ ਲਗਿਆ ਕਿ ਗੁਰੂ ਤੇਗ ਬਹਾਦਰ ਜੀ ਕੀਰਤਪੁਰ ਛੱਡ ਕੇ ਮਾਲਵੇ ਦੀ ਕਿਸੇ ਥਾਂ 'ਤੇ ਜਾ ਕੇ ਵਸਣਾ ਚਾਹੁੰਦੇ ਹਨ। ਇਸ 'ਤੇ ਰਾਣੀ ਚੰਪਾ ਨੇ ਮਾਤਾ ਨਾਨਕੀ ਜੀ ਨੂੰ ਕਿਹਾ ਕਿ ਉਹ ਕੀਰਤਪੁਰ ਛੱਡ ਕੇ ਨਾ ਜਾਣ। ਉਹ ਜਿਥੇ ਵੀ ਚਾਹੁਣ, ਨਵੀਂ ਥਾਂ ਲੈ ਕੇ ਰਹਿ ਸਕਦੇ ਹਨ। ਇਸ ਤਰ੍ਹਾਂ ਰਾਣੀ ਨੇ, ਵਰਤਮਾਨ ਆਨੰਦਪੁਰ ਸਾਹਿਬ ਵਾਲੀ ਥਾਂ ਦਿੱਤੀ ਇਹ ਥਾਂ ਉਸ ਸਮੇਂ ਲੋਦੀਪੁਰ, ਮੀਆਂਪੁਰ ਅਤੇ ਸਹੋਦੇ ਪਿੰਡਾਂ ਦੀ ਧਰਤੀ ਸੀ। ਭੱਟ ਵਹੀ ਪੂਰਬੀ-ਦੱਖਣੀ ਖਾਤਾ ਜਲਹਾਨਾ ਅਨੁਸਾਰ :

> *"ਗੁਰੂ ਤੇਗ ਬਹਾਦੁਰ ਜੀ ਮਹਲ ਨਾਮਾ—ਬਾਸੀ ਕੀਰਤਪੁਰ ਪਰਗਨਾ ਕਹਿਲੂਰ ਬਿਲਾਸਪੁਰ ਆਏ ਰਾਣੀ ਚੰਪਾ ਕੇ ਬੁਲਾਵੇ 'ਤੇ ਰਾਜਾ ਦੀਪ ਚੰਦ ਬੇਟਾ ਰਾਜਾ ਤਾਰਾ ਚੰਦ ਕੀ ਸਤਾਰਵੀਂ ਤੇ ਸਾਲ ਸਤਰੇ ਸੈ ਬਾਈਸ ਜੇਠ ਪਰਬਿਸ਼ਟੇ 15 ਮੰਗਲਵਾਰ ਕੇ ਦਿਹੁੰ ਗੈਲ ਮਾਤਾ ਨਾਨਕੀ ਜੀ ਆਏ ਮਾਤਾ ਗੁਰੂ ਤੇਗ ਬਹਾਦੁਰ ਜੀ ਕੀ ਮਾਤਾ ਹਰ ਜੀ ਆਏ ਇਸਤਰੀ ਗੁਰੂ ਸੂਰਜ ਮਲ ਜੀ ਕੀ ਮਾਤਾ ਸੁਲਖਣੀ ਜੀ ਆਏ ਇਸਤਰੀ ਗੁਰੂ ਹਰਿ ਰਾਇ ਜੀ ਕੀ ਸਿਰੀ ਦੀਪ ਚੰਦ, ਨੰਦ ਚੰਦ ਆਏ ਬੇਟੇ (ਗੁਰੂ) ਸੂਰਜ ਮਲ ਜੀ ਕੇ ਦੀਵਾਨ ਦਰਘਾ ਮਲ ਆਇਆ ਬੇਟਾ ਦਵਾਰਕਾ ਦਾਸ ਛਿਬਰ ਕਾ ਜੇਠਾ ਦਿਆਲ ਦਾਸ ਆਏ ਬੇਟੇ ਮਾਈ ਦਾਸ ਜਲਹਾਨੇ ਕੇ ਦੁਰਗਾ ਦਾਸ ਆਇਆ ਬੇਟਾ ਪਦਮ ਰਾਏ ਹਜਾਵਤ ਕਾ ਦਰਯਾ ਆਇਆ ਬੇਟਾ ਮੂਲੇ ਜਲਹਾਨੇ ਕਾ ਹੋਰ ਸਿਖ ਫ਼ਕੀਰ ਆਏ ਰਾਣੀ ਚੰਪਾ ਨੇ ਗੁਰੂ ਜੀ ਕਾ ਬੜਾ ਆਉ ਭਗਤ ਕੀਆ ਨਮਾਂ ਗਾਮ ਬਸਾਨੇ ਕੇ ਲੀਏ ਲੋਦੀਪੁਰ, ਮੀਆਂ ਪੁਰ ਸਹੋਦੇ ਗਾਮਾਂ ਦੀ ਭੂੰਇ ਦੀ ਤਿੰਨ ਦਿਹੁੰ ਗੁਰੂ ਜੀ ਚੰਪਾ ਕੇ ਗ੍ਰਿਹਿ ਮੇਂ ਰਹਿ ਕੇ ਵਾਪਿਸ ਕੀਰਤਪੁਰ ਆਏ ਗਏ।"*

ਰਾਣੀ ਵਲੋਂ ਕੀਤੀ ਗਈ ਪੇਸ਼ਕਸ਼ ਅਤੇ ਦਿਤੀ ਗਈ ਜ਼ਮੀਨ ਬਾਰੇ *ਗੁਰੂ ਕੀਆਂ ਸਾਖੀਆ* ਵਿਚ ਵੀ ਇਸ ਤਰ੍ਹਾਂ ਜ਼ਿਕਰ ਆਇਆ ਹੈ : "ਮਸੰਦਾਂ ਅਰਦਾਸ ਕੀ ਜੀ ਸਚੇ ਪਾਤਸ਼ਾਹ ਜੇਠ ਮਾਸ ਕੀ ਪੰਦਰਸ ਕੋ ਰਾਜਾ ਜੀ ਕਾ ਬਿਲਾਸਪੁਰ ਨਗਰੀ ਮੇਂ ਸਤਾਰਮੀ ਕਾ ਦਿਹੁੰ ਹੈ। ਤੁਸਾਂ ਕੋ ਪਹਿਲੇ ਜਾਨਾ ਚਾਹੀਏ—ਬਚਨ ਪਾਇ ਸਤਿਗੁਰਾਂ ਬਿਲਾਸਪੁਰ ਜਾਨੇ ਕੀ ਤਿਆਰੀ ਕੀ। ਗੈਲੋਂ ਦੀਵਾਨ ਦਰਘਾ ਮਲ-ਮਾਤਾ ਨਾਨਕੀ ਜੀ ਮਾਤਾ ਸੁਲਖਨੀ ਜੀ ਮਾਤਾ ਹਰੀ ਜੀ ਬੀਬੀ ਰੂਪ ਕੁਇਰ ਬਾਬਾ ਦੀਪ ਚੰਦ ਤੇ ਨੰਦ ਚੰਦ ਆਏ। ਰਾਨੀ ਚੰਪਾ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ ਰਹਿਨੇ ਕੇ ਲੀਏ ਇਕਾਂਤ ਥਾਇ ਦਈ। ਤੀਨ ਦਿਵਸ ਸਤਿਗੁਰੂ ਜੀ ਕੋ ਬਿਲਾਸਪੁਰ ਆਇਆ ਕੋ ਹੋਇ ਗਿਆ ਥਾਂ ਰਾਨੀ ਚੰਪਾ ਸਤਾਰਮੀ ਤੋਂ ਫਾਰਗ ਹੋਏ ਮਾਤਾ ਨਾਨਕੀ ਜੀ ਪਾਸ ਆਈ। ਇਸੇ ਮਾਤਾ ਜੀ ਕੇ ਪਾਉਂ ਪਕੜ ਬੇਨਤੀ—ਕੀ—ਜੀ ਅਸਾ ਸੁਨਾ ਹੈ ਕਿ ਗੁਰੂ ਜੀ ਕੋਟ ਗੁਰੂ ਹਰਿ ਰਾਇ ਜੀ ਕਾ ਨਿਵਾਸ ਛੋਰ ਬਾਂਗਰ ਦੇਸ ਜਾਇ ਰਹੇ ਹੈਂ। ਐਸਾ ਨਾ ਕੀਜੀਏ ਜੇ ਸਤਿਗੁਰੂ ਜੀ ਕੋਟ ਗੁਰੂ ਹਰਿ ਰਾਇ ਮੇਂ ਨਹੀਂ ਰਹਿਨਾ ਚਾਹਤੇ ਤਾ ਮੈਂ ਨਿਆ ਗਾਮ ਬਸਾਨੇ ਕੇ ਲੀਏ ਹੋਰ ਭੋਇੰ ਅਰਦਾਸ ਕਰਨੇ ਕੇ ਲੀਏ ਤਿਆਰ ਹਾਂ। ਮਾਤਾ ਨਾਨਕੀ ਜੀ ਨੇ ਰਾਨੀ ਚੰਪਾ ਕੀ ਅਧੀਨਗੀ ਦੇਖ ਕੇ ਕਹਾ—ਰਾਨੀ ਅਸੀਂ ਨਹੀਂ ਜਾਏਂਗੇ। ਰਾਨੀ ਚੰਪਾ ਨੇ ਗਾਮ ਬਸਾਨੇ ਕੇ ਲੀਏ ਲੋਦੀ ਪੁਰ ਮੀਆਂ ਪੁਰ ਤੇ ਸਹੋਦੇ ਗਾਮਾਂ ਕੀ ਭੋਇੰ ਅਰਦਾਸ ਕਰਾਈ। ਗੁਰੂ ਜੀ ਬਿਲਾਸਪੁਰ

ਨਗਰੀ ਸੇ ਵਿਦਿਆ ਹੋਏ ਕੋਟ ਗੁਰੂ ਹਰਿ ਰਾਇ ਮੇ ਆਇ ਗਏ। ਦੀਵਾਨ ਦਰਘਾ ਮਲ ਸੇ ਬਚਨ ਹੋਆ—ਇਨ ਤੀਨ ਗਾਮਾਂ ਮੇ ਸੇ ਕਾਈ ਅਛੀ ਜਗਾ ਦੇਖੋ ਜਹਾਂ ਨਿਆਂ ਗਾਉਂ ਬਸਾਇਆ ਜਾਏ।

"ਸੰਮਤ ਸਤਰਾਂ ਸੈ ਬਾਈਸ ਅਸਾੜ ਮਾਸ ਕੀ ਇਕੀਸ ਕੇ ਦਿਹੁੰ ਬਾਬਾ ਗੁਰਦਿਤਾ ਜੀ 'ਰੰਧਾਵਾ' ਕੇ ਹਾਥ ਸੇ ਸਹੋਦੇ ਗਾਉਂ ਕੇ ਰਕਬਾ ਮੇਂ ਮਾਖੋਵਾਲ ਕੇ ਥੇਹ ਤੇ ਮੋੜੀ ਗਾਡੀ। ਇਸ ਲੀਏ ਗਾਉਂ ਕਾ ਨਾਮ ਚਕ ਨਾਨਕੀ ਰਾਖਾ ਇਸੇ ਦੇਖ ਸਾਰੀ ਸੰਗਤ ਮੇਂ ਖੁਸ਼ੀ ਕੇ ਬਾਦਲ ਛਾਇ ਗਏ। ਦੀਵਾਨ ਦਰਘਾ ਮਲ ਨੇ ਖਲੇ ਹੋਇ ਅਰਦਾਸ ਕੀ—ਸੰਗਤ ਮੇਂ ਤਰ੍ਹਾਂ-ਤਰੀ ਤਿਰਹਾਵਲ ਪਰਸਾਦਿ ਬਾਂਟਾ ਗਿਆ। ਸਤਿਗੁਰਾਂ ਏਸ ਸਾਲ ਕਾ ਚਮਾਸਾ ਚਕ ਨਾਨਕੀ ਮੇ ਗੁਜਾਰਾ।"[3]

ਇਸ ਤਰ੍ਹਾਂ ਭੱਟ ਵਹੀਆਂ ਅਤੇ *ਗੁਰੂ ਕੀਆਂ ਸਾਖੀਆਂ* ਅਨੁਸਾਰ ਤਾਂ ਇਉਂ ਲਗਦਾ ਹੈ ਜਿਵੇਂ ਕਿ ਇਹ ਥਾਂ, ਗੁਰੂ ਜੀ ਨੂੰ ਮੁਫਤ ਹੀ ਭੇਟ ਕੀਤੀ ਗਈ ਸੀ ਪਰ ਸਿੱਖ ਰਵਾਇਤ ਅਨੁਸਾਰ ਗੁਰੂ ਜੀ ਨੇ ਇਸ ਥਾਂ ਨੂੰ ਮੁਲ ਖਰੀਦਣਾ ਚਾਹਿਆ ਸੀ। ਇਹ ਖਰੀਦ ਮੁਲ ਤਾਂ ਘਟ-ਵਧ ਹੋ ਸਕਦਾ ਹੈ ਪਰ ਸਿੱਖ ਰਵਾਇਤਾਂ ਦੀ ਰੋਸ਼ਨੀ ਵਿਚ ਇਹ ਮੰਨਣਾ ਔਖਾ ਹੈ ਕਿ ਗੁਰੂ ਜੀ ਨੇ ਇਹ ਥਾਂ ਮੁਫਤ ਹੀ ਰੱਖ ਲਈ ਹੋਵੇ। ਹੁਸ਼ਿਆਰਪੁਰ ਡਿਸਟਰਿਕਟ ਗਜ਼ਟੀਅਰ ਅਨੁਸਾਰ ਇਹ ਜਮੀਨ ਬਿਲ੍ਹਾਸਪੁਰ ਦੇ ਰਾਜੇ ਤੋਂ ਖਰੀਦੀ ਗਈ ਸੀ। "ਮਾਖੋਵਾਲ, ਜਿਸ ਨੂੰ ਆਮ ਤੌਰ 'ਤੇ ਆਨੰਦਪੁਰ ਕਿਹਾ ਜਾਂਦਾ ਹੈ, ਤਾਲਿਕਾ ਜਿੰਦਬਾੜੀ ਵਿਚ ਸਤਲੁਜ ਦਰਿਆ ਦੇ ਖਬੇ ਕੰਢੇ ਉਪਰ ਸਥਿਤ ਹੈ। ਗੁਰੂ ਤੇਗ ਬਹਾਦਰ ਅੰਮਰਿਤਸਰ ਤੇ ਬਕਾਲਾ ਤੋਂ ਇਥੇ ਆਏ ਅਤੇ ਬਿਲਾਸਪੁਰ ਦੇ ਰਾਜੇ ਤੋਂ ਇਹ ਜਮੀਨ ਖਰੀਦੀ।"[4] ਕਵੀ ਸੰਤੋਖ ਸਿੰਘ[5] ਅਤੇ ਗਯਾਨੀ ਗਯਾਨ ਸਿੰਘ,[6] ਅਨੁਸਾਰ ਵੀ ਇਹ ਥਾਂ ਮੁੱਲ ਲਈ ਗਈ ਸੀ। ਤੇਜਾ ਸਿੰਘ ਗੰਡਾ ਸਿੰਘ ਅਨੁਸਾਰ, ਗੁਰੂ ਜੀ ਨੇ ਇਹ ਜਮੀਨ ਪੰਜ ਸੋ ਰੁਪਏ ਵਿਚ ਮੁੱਲ ਖਰੀਦੀ ਸੀ।[7]

ਇਸ ਤਰ੍ਹਾਂ 21 ਹਾੜ, ਸੰਮਤ 1722 ਬਿ. ਮੁਤਾਬਕ ਜੁਲਾਈ, 1665 ਈ. ਨੂੰ ਇਕ ਨਵਾਂ ਨਗਰ ਸਥਾਪਤ ਕਰ ਕੇ ਗੁਰੂ ਤੇਗ ਬਹਾਦਰ ਜੀ ਆਪਣੇ ਪਰਿਵਾਰ ਸਮੇਤ ਕੀਰਤਪੁਰ ਸਾਹਿਬ ਤੋਂ ਆ ਕੇ, ਇਥੇ ਰਹਿਣ ਲਗ ਪਏ ਸਨ। ਭਾਈ ਸੰਤੋਖ ਸਿੰਘ ਨੇ ਚੱਕ ਨਾਨਕੀ ਨਗਰ ਵਿਚ, ਵੱਖ-ਵੱਖ ਇਮਾਰਤਾਂ ਦੀ ਉਸਾਰੀ ਬਾਰੇ ਕਾਫ਼ੀ ਵੇਰਵੇ ਸਹਿਤ ਲਿਖਿਆ ਹੈ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਨਗਰ ਦੀ ਸਥਾਪਨਾ ਕਰ ਕੇ, ਇਥੇ ਭਾਂਤ-ਭਾਂਤ ਦੇ ਕਾਰੀਗਰ ਅਤੇ ਵਿਦਵਾਨ ਲੋਕਾਂ ਨੂੰ ਲਿਆ ਕੇ ਵਸਾਇਆ ਗਿਆ। ਸੰਗਤਾਂ ਦੇ ਠਹਿਰਣ ਲਈ ਇਕ ਸੁੰਦਰ ਧਰਮਸ਼ਾਲਾ ਬਣਾਈ ਗਈ। ਇਸ ਧਰਮਸ਼ਾਲਾ ਦੇ ਚਾਰੇ ਪਾਸੇ ਦਰਵਾਜੇ ਰਖੇ ਗਏ। ਇਸ ਦੀ ਬਣਾਵਟ ਇਸ ਤਰ੍ਹਾਂ ਦੀ ਸੀ ਕਿ ਗਰਮੀ ਦੇ ਮੌਸਮ ਵਿਚ ਇਥੇ ਠੰਡੀ ਹਵਾ ਲਗਦੀ ਰਹਿੰਦੀ ਸੀ। ਕਈ ਮਕਾਨ ਇਕ-ਇਕ ਦਰਵਾਜੇ ਵਾਲੇ ਵੀ ਬਣਾਏ ਗਏ।

---

3. ਕਵੀ ਸਰੂਪ ਸਿੰਘ ਕੌਸ਼ਿਸ਼ ਰਚਿਤ *ਗੁਰੂ ਕੀਆਂ ਸਾਖੀਆਂ* (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1986, ਪੰਨਾ 66.
4. *ਹੁਸ਼ਿਆਰਪੁਰ ਡਿਸਟਰਿਕਟ ਗਜ਼ਟੀਅਰ*, 1883, ਪੰਨਾ 154.
5. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪੰਨਾ 4079.
   ਜਰ ਖਰੀਦ ਕੇ ਪਟੇ ਲਿਖਾਏ। ਲੇ ਸਤਿਗੁਰ ਨਿਜ ਨਿਕਟਿ ਰਖਾਏ।
6. *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891, ਪੰਨਾ 267.
7. *ਏ ਸ਼ਾਰਟ ਹਿਸਟਰੀ ਆਫ ਸਿਖਸ*, ਬੰਬੇ, 1950, ਪੰਨਾ 52.

*ਸੁਨਿ ਕਾਰੀਗਰ ਲਗੇ ਉਸਾਰਨਿ ॥ ਸੁੰਦਰ ਘਰ ਸਮੇਤ ਬਿਸਤਾਰਨਿ ॥*
*ਇਕ ਧਰਮਸ਼ਾਲਾ ਬਡੀ ਬਨਾਈ ॥ ਜਿਸ ਮਹਿੰ ਸੰਗਤਿ ਉਤਰਹਿੰ ਆਈ ॥38॥*
*ਰਾਖੇ ਦਰ ਅਨੇਕ ਚਹੁੰ ਓਰ ॥ ਗੀਰਖ਼ਮ ਮਹਿ ਸਮੀਰ ਕੀ ਲੋਰ ॥*
*ਇਕ ਦਰ ਕੇ ਕੇਤਿਕ ਬਨਵਾਏ ॥ ਇਸ ਪਰਕਾਰ ਪੁਰਿ ਗੁਰੂ ਬਸਾਏ ॥39॥*[8]

ਇਸ ਧਰਮਸ਼ਾਲਾ ਦੀ ਅੰਦਰੋਂ ਸੁੰਦਰ ਚਿਤਰਕਾਰੀ ਕਰਨ ਲਈ ਨਿਪੁੰਨ ਕਾਰੀਗਰ ਬੁਲਾਏ ਗਏ। ਇਨ੍ਹਾਂ ਕਾਰੀਗਰਾਂ ਨੇ ਪੂਰੇ ਸ਼ੌਕ ਨਾਲ ਸ਼ਿਲਪ-ਕਲਾ ਨਾਲ ਇਸ ਦੀ ਬਾਹਰੀ ਦਿੱਖ ਨੂੰ ਬਹੁਤ ਦਿਲਖਿਚਵੀਂ ਬਣਾ ਦਿਤਾ ਸੀ।

*ਮੰਦਿਰ ਸੁੰਦਰ ਹੇਤ ਕਰਾਵਨਿ ॥ ਸ੍ਰੀ ਗੁਰ ਸ਼ਿਲਪੀ ਕਰੇ ਅਵਾਹਨਿ ॥*
*ਦਾਰ ਬਿਲੰਦ ਸੁਗੰਧਿਤਿ ਬ੍ਰਿੰਦ ॥ ਨਾਨਾ ਚਿੱਤ ਰਤਿ ਬਨ ਅਰਬਿੰਦ ।*[9]

ਇਸ ਤਰ੍ਹਾਂ ਖੂਬਸੂਰਤ ਮਕਾਨ ਬਣਵਾਏ ਗਏ। ਲੋਕਾਂ ਦੀਆਂ ਨਿਤ ਦੀਆਂ ਲੋੜਾਂ ਪੂਰੀਆਂ ਕਰਨ ਲਈ, ਦੁਕਾਨਾਂ ਖੁਲਵਾਈਆਂ ਗਈਆਂ। ਹਰ ਕਿਸਮ ਦੇ ਲੋਕ ਇਥੇ ਵਸਣ ਲਗੇ। ਰੋਜ਼ਾਨਾ ਸੈਂਕੜੇ ਨਰ-ਨਾਰੀ ਇਥੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਸਨ। ਗੁਰੂ ਜੀ ਦੇ ਦਰਬਾਰ ਵਿਚ ਹਰ ਸਮੇਂ ਸੰਗਤਾਂ ਦਾ ਤਾਂਤਾ ਬੱਝਿਆ ਰਹਿੰਦਾ ਸੀ। ਸਹਿਜੇ-ਸਹਿਜੇ ਇਥੇ ਇਕ ਸੁੰਦਰ ਨਗਰ ਵਸ ਗਿਆ।

*ਸੁੰਦਰ ਸਦਨ ਸੁਧਾਰਿ ਕਰਿ ਬਸੈ ਗੁਰੂ ਮਹਾਰਾਜ।*
*ਪਰਜਾ ਬਸ ਵਨਿ ਪੁਨ ਕਰੀਦੇ ਸਭਿ ਬਿਧਿਨਿ ਸਮਾਜ।*
*ਨਿਤ ਪ੍ਰਤੀ ਸੰਗਤਿ ਆਇ ਨਵੀਨ।*
*ਡੇਰਾ ਪਰਹਿ ਬਨਜ ਹੁਇ ਪੀਨ।*
*ਬੈਸਨ ਆਦਿ ਦੁਕਾਨ ਬਨਾਈ।*
*ਗਨੀ ਗਰੀਬ ਬਸੈਂ ਸਮੁਦਾਈ।*[10]

ਪਰ ਇਥੇ ਗੁਰੂ ਸਾਹਿਬ ਨੂੰ ਜਿਆਦਾ ਸਮਾਂ ਰਹਿਣ ਲਈ ਨਾ ਮਿਲਿਆ। ਪੂਰਬੀ ਭਾਰਤ ਦੀਆਂ ਸਿੱਖ ਸੰਗਤਾਂ, ਬਹੁਤ ਲੰਮੇ ਸਮੇਂ ਤੋਂ ਗੁਰੂ ਸਾਹਿਬਾਨ ਦੇ ਦਰਸ਼ਨਾਂ ਤੋਂ ਵਾਂਝੀਆਂ ਹੀ ਰਹਿ ਰਹੀਆਂ ਸਨ।[11] ਜਿਸ ਸਮੇਂ ਗੁਰੂ ਜੀ ਕੀਰਤਪੁਰ ਸਾਹਿਬ ਹੀ ਰਹਿ ਰਹੇ ਸਨ ਅਤੇ ਕੇਂਦਰੀ ਸਿੱਖ ਸੰਗਤਾਂ ਦੇ ਪਰਤੀਨਿਧ, ਗੁਰੂ ਤੇਗ ਬਹਾਦਰ ਜੀ ਪਰਤੀ ਆਪਣੇ ਦਸਵੰਧ ਲੈ ਕੇ ਆਏ ਸਨ ਤਾਂ ਇਸੇ ਸਮੇਂ ਪੂਰਬ ਤੋਂ ਆਏ ਕੁਝ ਮੁਖੀ ਸਿੱਖਾਂ ਨੇ ਗੁਰੂ ਜੀ ਨੂੰ ਪੂਰਬੀ ਭਾਰਤ ਦੇ ਦੌਰਿਆਂ 'ਤੇ ਆਉਣ ਦਾ ਸੱਦਾ ਦਿੱਤਾ।[12] ਗੁਰੂ ਜੀ ਨੇ ਇਸ ਸੱਦੇ ਮੁਤਾਬਕ ਪੂਰਬੀ ਭਾਰਤ ਦੇ ਦੌਰੇ ਦਾ

---

8. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪੰਨਾ 4081.
9. *ਉਕਤ*, ਪੰਨਾ 4985
10. *ਉਕਤ*, ਪੰਨਾ 4090.
11. ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਕੋਈ ਵੀ ਗੁਰੂ ਪੂਰਬੀ ਅਤੇ ਦੱਖਣੀ ਭਾਰਤ ਦੀਆਂ ਸਿੱਖ ਸੰਗਤਾਂ ਕੋਲ ਨਹੀਂ ਜਾ ਸਕਿਆ। ਗੁਰੂ ਹਰਿਗੋਬਿੰਦ ਸਾਹਿਬ ਵੀ ਕੇਂਦਰੀ ਭਾਰਤ ਦੇ ਇਲਾਕਿਆਂ ਤਕ ਹੀ ਜਾ ਸਕੇ ਸਨ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਗੁਰੂ ਤੇਗ ਬਹਾਦਰ ਜੀ ਹੀ ਪਹਿਲੇ ਗੁਰੂ ਸਨ ਜਿਨ੍ਹਾਂ ਨੇ ਸਾਰੇ ਭਾਰਤ ਵਿਚਲੀਆਂ ਥਾਵਾਂ ਦਾ ਦੌਰਾ ਕੀਤਾ ਅਤੇ ਸਿੱਖ ਸੰਗਤਾਂ ਕੋਲ ਗਏ। ਆਪ ਭਾਰਤ ਦੇ ਧੁਰ-ਪੂਰਬ ਦੇ ਇਲਾਕਿਆਂ (ਆਸਾਮ ਦਾ ਕਾਮਰੂਪ) ਤਕ ਚਲੇ ਗਏ ਸਨ।
12. ਤ੍ਰਿਲੋਚਨ ਸਿੰਘ, *ਗੁਰੂ ਤੇਗ ਬਹਾਦਰ—ਪ੍ਰਾਫਟ ਐਂਡ ਮਾਰਟਾਇਰ*, ਦਿੱਲੀ, 1967, ਪੰ. 178

ਪਰੋਗਰਾਮ ਬਣਾਇਆ। ਇਹ ਦੌਰਾ ਕਾਫੀ ਲੰਮੇਰਾ ਸੀ। ਗੁਰੂ ਜੀ ਨਵੰਬਰ, 1665 ਈ. ਨੂੰ ਚੱਕ ਨਾਨਕੀ ਤੋਂ ਰਵਾਨਾ ਹੋਏ ਅਤੇ ਸਾਰੇ ਦੌਰੇ ਕਰਕੇ 29 ਮਾਰਚ, 1672 ਈ. ਨੂੰ ਵਾਪਸ ਚੱਕ ਨਾਨਕੀ ਆਏ ਸਨ।[13]

ਇਸ ਦਾ ਮਤਲਬ ਹੋਇਆ ਕਿ ਗੁਰੂ ਸਾਹਿਬ ਲਗਾਤਾਰ 6-7 ਸਾਲ ਚੱਕ ਨਾਨਕੀ ਤੋਂ ਬਾਹਰ ਹੀ ਰਹੇ। ਇਹ ਵੀ ਕੁਦਰਤੀ ਗੱਲ ਹੈ ਕਿ ਇਸ ਸਮੇਂ ਦੌਰਾਨ ਚੱਕ ਨਾਨਕੀ ਦੀ ਉਸਾਰੀ ਵੀ ਰੁਕ ਗਈ ਹੋਣੀ ਹੈ ਕਿਉਂਕਿ ਗੁਰੂ ਜੀ ਦੇ ਸਭ ਮੁਖੀ ਸਿੱਖ, ਗੁਰੂ ਜੀ ਦੇ ਨਾਲ ਹੀ ਸਨ।

ਇਨ੍ਹਾਂ ਦੌਰਿਆਂ ਤੋਂ ਵਾਪਸ ਆ ਕੇ ਵੀ ਗੁਰੂ ਜੀ ਜ਼ਿਆਦਾ ਸਮਾਂ ਚੱਕ ਨਾਨਕੀ ਨਹੀਂ ਰਹੇ। ਗੁਰੂ ਸਾਹਿਬ ਤਕਰੀਬਨ ਇਕ ਚੁਮਾਸਾ ਕੱਟ ਕੇ ਫਿਰ ਬਾਂਗਰ ਅਤੇ ਮਾਲਵਾ ਦੇਸ਼ ਦੇ ਇਲਾਕਿਆਂ ਦੇ ਦੌਰੇ 'ਤੇ ਰਵਾਨਾ ਹੋ ਗਏ ਸਨ। ਇਹ ਦੌਰਾ ਤਕਰੀਬਨ 1675 ਈ. ਦੇ ਮਧ ਵਿਚ ਖ਼ਤਮ ਹੋਇਆ ਅਤੇ ਗੁਰੂ ਸਾਹਿਬ ਵਾਪਸ ਚੱਕ-ਨਾਨਕੀ ਪਹੁੰਚੇ। ਪਰ ਇਸ ਵਾਰ ਵੀ ਗੁਰੂ ਜੀ ਨੂੰ ਜ਼ਿਆਦਾ ਸਮਾਂ ਇਥੇ ਠਹਿਰਣ ਦਾ ਨਾਂ ਮਿਲਿਆ। ਇਸ ਸਮੇਂ ਗੁਰੂ ਜੀ ਦੇ ਜੀਵਨ ਦੀ ਇਕ ਅਤਿ ਮਹੱਤਵਪੂਰਣ ਘਟਨਾ ਵਾਪਰੀ। ਸਮੇਂ ਦੀ ਹਕੂਮਤ ਵਲੋਂ ਬੜੀ ਸਖ਼ਤ ਕਿਸਮ ਦਾ ਦੌਰ ਚਲਾਇਆ ਹੋਇਆ ਸੀ। ਕਸ਼ਮੀਰ ਵਿਚ ਜਿੰਨੀ ਵੀ ਹਿੰਦੂ ਆਬਾਦੀ ਸੀ ਉਹ ਸਭ ਬਰਾਹਮਣ ਜਾਤੀ ਦੇ ਲੋਕਾਂ ਦੀ ਹੀ ਸੀ। ਇਨ੍ਹਾਂ ਬਰਾਹਮਣਾਂ ਨੇ ਸਮੂਹਕ ਰੂਪ ਵਿਚ ਸਿੱਖ ਧਰਮ ਨੂੰ ਅਪਣਾ ਲਿਆ ਸੀ ਭਾਵੇਂ ਕਿ ਇਹ ਆਪਣੇ ਪੁਰਾਣੇ ਚਿੰਨ੍ਹਾਂ, ਜੰਞੂ ਤੇ ਤਿਲਕਾਂ ਦੀ ਵਰਤੋਂ ਕਰਦੇ ਸਨ। ਹਕੂਮਤ ਇਸ ਗਲੋਂ ਖਫ਼ਾ ਸੀ ਕਿ ਇਹ ਬਾਹਮਣ ਇਸਲਾਮ ਨੂੰ ਛੱਡ ਕੇ ਸਿੱਖ ਧਰਮ ਨੂੰ ਕਿਉਂ ਧਾਰਨ ਕਰ ਰਹੇ ਹਨ। ਇਸ ਕਰ ਕੇ ਇਨ੍ਹਾਂ ਬਾਹਮਣਾਂ ਨੇ ਆਨੰਦਪੁਰ ਸਾਹਿਬ ਵਿਖੇ ਪਹੁੰਚ ਕੇ ਗੁਰੂ ਤੇਗ ਬਹਾਦਰ ਜੀ ਅਗੇ ਫਰਿਆਦ ਕੀਤੀ। ਇਹ ਵਫ਼ਦ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠ ਆਇਆ ਸੀ। 'ਭਟ ਵਹੀ ਤਲੌਂਡਾ ਪਰਗਨਾ ਜੀਂਦ' ਵਿਚ ਇਸ ਤਰ੍ਹਾਂ ਲਿਖਿਆ ਹੈ: "ਕਿਰਪਾ ਰਾਮ ਬੇਟਾ ਅੜੂ ਰਾਮ ਕਾ ਪੋਤਾ ਨਰੈਣ ਦਾਸ ਕਾ ਪੜਪੋਤਾ ਬਰਹਮ ਦਾਸ ਕਾ ਬੰਸ ਠਾਕਰ ਦਾਸ ਕਾ ਭਾਰਦਵਾਜੀ ਗੋਤਰਾ ਸਰਸੁਤ ਦਤ ਬਰਾਹਮਣ ਬਾਸੀ ਮਟਲ ਪਰਗਨਾ ਸਿਰੀ ਨਗਰ ਦੇਸ ਕਸ਼ਮੀਰ ਖੋੜਸ ਮੁਖੀ ਬਰਾਹਮਨੋ ਕਾ ਸੰਗ ਲੈ ਕੇ ਚਕ ਨਾਨਕੀ ਆਇਆ ਪਰਗਨਾ ਕਹਿਲੂਰ ਮੇਂ ਸੰਬਤ ਸਤਰੇ ਸੈ ਬਤੀਸ ਜੇਠ ਮਾਸੇ ਸੁਦੀ ਇਕਦਾਸੀ ਕੇ ਦਿਹੁੰ ਗੁਰੂ ਤੇਗ ਬਹਾਦਰ ਮਹਿਲਾ ਨਾਮਾ ਨੇ ਇਨੇ ਧੀਰਜ ਦਈ।"

*ਗੁਰੂ ਕੀਆਂ ਸਾਖੀਆਂ* ਵਿਚ ਇਸ ਤਰ੍ਹਾਂ ਲਿਖਿਆ ਹੈ: "ਭਾਈ ਅੜੂ ਰਾਮ ਦਤ ਮਟਨ ਨਿਵਾਸੀ ਕਾ ਬੇਟਾ ਕਿਰਪਾ ਰਾਮ ਖੋੜਸ ਬਰਾਹਮਣੋ ਕੋ ਸਾਥ ਲੈ ਕੇ ਕਸ਼ਮੀਰ ਦੇਸ ਸੇ ਗੁਰੂ ਜੀ ਕੇ ਦਰਬਾਰ ਮੇ ਆਇ ਫਰਿਆਦੀ ਹੂਆ। ਇਸੇ ਹਾਥ ਬਾਂਧ ਬੇਨਤੀ ਕੀ ਜੀ ਗਰੀਬ ਨਿਵਾਜ ਕਸ਼ਮੀਰ ਦੇਸ ਕਾ ਹਾਕਮ ਹਮੇਂ ਜਬਰੀ ਮੁਸਲਮਾਨ ਬਨਾਏ ਰਿਹਾ ਹੈ ਸਹਾਈ ਹੋਨਾ। ਸਚੇ ਪਾਤਸ਼ਾਹ ਅਸੀਂ ਦੁਖੀ ਹੈਂ ਆਪ ਕੇ ਦਰਬਾਰ ਮੇਂ ਆਏ ਹਾਂ ਹੋਰ ਸਾਡੀ ਫਰਿਆਦ ਸੁਣਨੇਂ ਵਾਲਾ ਕਾਈ ਨਹੀਂ। ਗੁਰੂ ਜੀ ਨੇ ਧੀਰਜ ਦਈ ਕਹਾ ਤੁਸਾਂ ਕੀ ਸਹਾਇਤਾ ਬਾਬਾ ਨਾਨਕ ਕਰੇਗਾ।"

*(ਸਾਖੀ 24ਵੀਂ)*

---

13. ਇਸ ਦੌਰੇ ਦੌਰਾਨ ਕਈ ਭਾਵਪੂਰਤ ਘਟਨਾਵਾਂ ਵਾਪਰੀਆਂ ਸਨ। ਗੁਰੂ ਜੀ ਦੀ ਧਮਧਾਨ ਤੋਂ ਗਰਿਫ਼ਤਾਰੀ, ਗੁਰੂ ਜੀ ਦਾ ਰਾਜਾ ਰਾਮ ਸਿੰਘ ਦਾ ਸਾਥ ਦੇਣਾ, ਅਸਾਮ ਦੇ ਰਾਜੇ ਨਾਲ ਜੰਗਬੰਦੀ ਕਰਵਾਉਣਾ ਅਤੇ ਬਾਲ ਗੋਬਿੰਦ ਜੀ ਦਾ ਪਟਣੇ ਵਿਖੇ ਪਰਕਾਸ ਧਾਰਨਾ ਆਦਿ।

ਸ਼ਹੀਦ ਬਿਲਾਸ ਭਾਈ ਮਨੀ ਸਿੰਘ ਅਨੁਸਾਰ :

*"ਹਾਥ ਜੋੜ ਕਹਯੋ ਕਿਰਪਾ ਰਾਮ। ਦਤ ਬਰਾਮਣ ਮਟਨ ਗਰਾਮ।*
*ਹਮਰੋ ਬਲ ਅਬ ਰਹਯੋ ਨਾ ਕਾਈ। ਹੇ ਗੁਰ ਤੇਗ ਬਹਾਦਰ ਰਾਈ।*
*ਗਜ ਕੇ ਬੰਧਨ ਕਾਟਨ ਹਾਰੇ। ਤਉ ਗੁਰ ਨਾਨਕ ਹੈ ਅਵਤਾਰੇ।*
*ਜਿਮ ਦਰੋਪਤੀ ਰਾਖੀ ਲਾਜ। ਦੀਯੋ ਸਮਾਰ ਸੁਦਾਮੇ ਕਾਜ।*
*ਫਿਰਤ ਫਿਰਤ ਪ੍ਰਭ ਆਏ ਬਾਰੇ।*
*ਥਾਕ ਪਰੇ ਹਉ ਤਉ ਦਰਬਾਰੇ।"*[14]

ਸਿੱਖ ਰਵਾਇਤ ਅਨੁਸਾਰ ਜਿਸ ਸਮੇਂ ਗੁਰੂ ਜੀ ਦਾ ਦਰਬਾਰ ਲਗਿਆ ਹੋਇਆ ਸੀ ਅਤੇ ਇਸ ਦਰਬਾਰ ਵਿਚ ਗੁਰੂ ਜੀ ਬਾਹਰੋਂ ਆਏ ਬਾਹਮਣ ਸਿੱਖਾਂ ਨਾਲ ਵਿਚਾਰ ਵਟਾਂਦਰਾ ਕਰ ਰਹੇ ਸਨ ਤਾਂ ਬਾਲ ਗੋਬਿੰਦ ਜੀ ਵੀ ਉਥੇ ਆ ਗਏ ਸਨ। ਸਾਰੇ ਦਰਬਾਰ ਵਿਚ ਗੰਭੀਰ ਕਿਸਮ ਦੀ ਚੁੱਪ ਦੇਖ ਕੇ, ਬਾਲ ਗੋਬਿੰਦ ਜੀ ਨੇ ਗੁਰੂ ਪਿਤਾ ਪਾਸੋਂ ਇਸ ਦਾ ਕਾਰਨ ਪੁੱਛਿਆ। ਗੁਰੂ ਜੀ ਨੇ ਕਿਹਾ ਕਿ ਇਹ ਸਭ ਕੁਝ ਦੇਸ਼ ਵਿਚ ਹੋ ਰਹੇ ਜ਼ੁਲਮ ਕਰ ਕੇ ਹੈ। ਇਹ ਜ਼ੁਲਮ ਉਦੋਂ ਤਕ ਖ਼ਤਮ ਨਹੀ ਹੋਵੇਗਾ ਜਦੋਂ ਤਕ ਕੋਈ ਮਹਾਂਪੁਰਸ਼ ਆਪਣਾ ਬਲੀਦਾਨ ਨਹੀ ਦੇਵੇਗਾ। ਬਾਲ ਗੋਬਿੰਦ ਜੀ ਨੇ ਝੱਟ ਹੀ ਕਹਿ ਦਿੱਤਾ ਕਿ ਆਪ ਜੀ ਤੋਂ ਵਡਾ ਹੋਰ ਮਹਾਂਪੁਰਸ਼ ਕੌਣ ਹੈ? ਗੁਰੂ ਜੀ ਲਈ ਬਾਲ ਗੋਬਿੰਦ ਜੀ ਦਾ ਇਹ ਸੰਕੇਤ ਕਾਫੀ ਸੀ। ਸਿੱਟੇ ਵਜੋਂ ਗੁਰੂ ਜੀ ਕਸ਼ਮੀਰ ਦੇ ਬਾਹਮਣਾਂ ਦੇ ਸੁਤੰਤਰ ਅਕੀਦੇ ਦੀ ਰਾਖੀ ਲਈ ਸੰਘਰਸ਼ ਕਰਨ ਨੂੰ ਤਿਆਰ ਹੋ ਗਏ ਅਤੇ ਇਸ ਮਕਸਦ ਲਈ ਆਪ ਬਾਦਸ਼ਾਹ ਔਰੰਗਜ਼ੇਬ ਨਾਲ ਬਹਿਸ ਕਰਨ ਲਈ ਦਿੱਲੀ ਵਲ ਚਲ ਪਏ ਸਨ।

ਦਿੱਲੀ ਨੂੰ ਸ਼ਹਾਦਤ ਦੇਣ ਜਾਣ ਤੋਂ ਪਹਿਲਾਂ, 'ਭੱਟ ਵਹੀ ਤਲੌਂਡਾ ਪਰਗਨਾ ਜੀਂਦ' ਅਨੁਸਾਰ "ਸਾਵਨ ਪਰਬਿਸਟਾ ਅਠਵੇਂ ਕੇ ਦਿਹੁੰ ਗੁਰੂ ਗੋਬਿੰਦ ਦਾਸ ਜੀ ਕੋ ਗੁਰਗਦੀ ਕਾ ਟਿਕਾ ਦੇ ਕੇ ਦਿਲੀ ਕੀ ਤਰਫ ਜਾਣੇ ਕੀ ਤਿਆਰੀ ਕੀ ਸਾਥ ਦੀਵਾਨ ਸਤੀ ਦਾਸ ਮਤੀ ਦਾਸ ਰਸੋਈਆਂ ਬੇਟੇ ਹੀਰਾ ਨੰਦ ਛਿਬਰ ਕੇ ਦਿਆਲ ਦਾਸ ਬੇਟਾ ਮਾਈ ਦਾਸ ਕਾ ਜਲਹਾਨਾ ਬਲੌਤ ਆਇਆ।" *ਗੁਰੂ ਕੀਆਂ ਸਾਖੀਆਂ* ਵਿਚ ਲਿਖਿਆ ਹੈ : "ਸੰਮਤ ਸਤਰਾਂ ਸੈ ਬਤੀਸ ਸਾਵਨ ਪਰਵਿਸਟੇ ਅਠੇ ਕੇ ਦਿਹੁੰ ਗੁਰੂ ਜੀ ਕਾ ਦਰਬਾਰ ਹੋਆ ਦੀਵਾਨ ਦਰਘਾ ਮਲ ਸੇ ਬਚਨ ਕੀਆ ਤਿਆਰੀ ਕੀਜੀਏ। ਹਮੇ ਗੋਬਿੰਦ ਦਾਸ ਕੁ ਗੁਰਿਆਈ ਦੇਨੀ ਹੈ ਦੀਵਾਨ ਜੀ ਤੁਸਾਂ ਗੁਰਿਆਈ ਕੀ ਸਾਮਗਰੀ ਲੇ ਆਈਏ। ਸਤਿਗੁਰਾਂ ਸਾਹਿਬਜ਼ਾਦੇ ਕੋ ਸ਼ਸ਼ਤਰ ਬਸਤਰ ਸਜਾਏ ਆਪਨੇ ਆਸਨ ਤੇ ਲਿਆਇ ਬੈਠਾਇਆ। ਦੀਵਾਨ ਦਰਗਾਹ ਮਲ ਨੇ ਗੁਰਆਈ ਕੀ ਸਾਮਗਰੀ ਲਿਆਇ ਸਾਹਿਬਜ਼ਾਦੇ ਦੇ ਆਗੇ ਰਾਖ ਕੇ ਮਥਾ ਟੇਕਾ। ਬਾਬੇ ਬੁਢੇ ਕੇ ਸਿਰੀ ਰਾਮ ਕੁਇਰ ਨੇ ਨਨੀ ਅਵਸਥਾ ਮੇ ਸਿਰੀ ਗੋਬਿੰਦ ਦਾਸ ਜੀ ਦੇ ਭਾਲ ਮੇ ਚੰਦਨ ਕਾ ਟੀਕਾ ਕੀਆ। ਬਚਨ ਹੋਆ ਸਿਖੋ ਆਗੇ ਸੇ ਅਸਾਂ ਕੀ ਥਾਂਇ ਸਿਰੀ ਗੋਬਿੰਦ ਦਾਸ ਜੀ ਕੋ ਗੁਰੂ ਜਾਨਨਾਂ ਜੋ ਜਾਨੇਗਾ ਤਿਸ ਕੀ ਘਾਲ ਥਾਂਇ ਪਏਗੀ।[15]

ਗੁਰਿਆਈ ਪਰਾਪਤ ਕਰਨ ਪਿੱਛੋਂ, ਸਾਹਿਬ ਦਸਮ ਪਾਤਸ਼ਾਹ, ਚੱਕ ਨਾਨਕੀ ਵਿਖੇ ਕਿੰਨਾ ਕੁ ਸਮਾਂ ਰਹੇ ਅਤੇ ਕਿਸ ਤਰ੍ਹਾਂ ਰਹੇ? ਇਸ ਬਾਰੇ ਕਿਸੇ ਵੀ ਸੋਮੇ ਤੋਂ ਕੁਝ ਨਹੀ ਮਿਲਦਾ। ਦਸਮ

---

14 ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ* (ਸੰ. ਗਰਜਾ ਸਿੰਘ), ਲੁਧਿਆਣਾ, 1961, ਪੰਨੇ 59-60.

15 *ਪੂਰਵਅੰਕਤ*, ਪੰਨਾ 72.

ਗਰੰਥ ਦੀ ਲਿਖਤ 'ਬਚਿੱਤ੍ਰ ਨਾਟਕ' ਵਿਚ ਸਿਰਫ ਇਸ਼ਾਰੇ ਮਾਤਰ ਹੀ ਦਸਿਆ ਗਿਆ ਹੈ। ਸਿਰਫ ਦੋ ਲਾਈਨਾਂ ਵਿਚ ਹੀ ਸੰਖੇਪ ਭਾਵ ਲਿਖ ਕੇ ਗੁਰੂ ਜੀ ਨੇ ਪਾਉਂਟਾ ਸ਼ਹਿਰ ਜਾ ਕੇ ਰਹਿਣ ਦੀ ਗੱਲ ਲਿਖੀ ਹੈ। ਗੁਰੂ ਜੀ ਲਿਖਦੇ ਹਨ ਕਿ ਜਦੋਂ (ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿਛੋਂ) ਰਾਜ-ਸਾਜ ਦੀਆਂ ਜਿਮੇਦਾਰੀਆਂ ਉਨ੍ਹਾਂ 'ਤੇ ਆ ਪਈਆਂ ਤਾਂ ਉਨ੍ਹਾਂ ਨੇ ਯਥਾ-ਯੋਗ ਢੰਗ ਅਨੁਸਾਰ ਧਰਮ ਪਰਚਾਰ ਦਾ ਕੰਮ ਜਾਰੀ ਕੀਤਾ। ਭਾਂਤ-ਭਾਂਤ ਦੇ ਜੰਗਲਾਂ ਵਿਚ ਸ਼ਿਕਾਰ ਖੇਡਿਆ ਜਾਂਦਾ ਸੀ ਅਤੇ ਇਹ ਸ਼ਿਕਾਰ ਖੇਡਣ ਸਮੇਂ ਰਿੱਛ, ਰੋਝ ਅਤੇ ਬਾਰਾ ਸਿੰਗਿਆਂ ਨੂੰ ਮਾਰਿਆ ਜਾਂਦਾ ਸੀ। ਫਿਰ ਇਕ ਵਾਰ ਮੁੜ, ਦੇਸ਼ ਛਡ ਕੇ ਚਾਲੇ ਪਾਏ ਅਤੇ ਪਾਉਂਟਾ ਸ਼ਹਿਰ ਵਿਚ ਜਾ ਕੇ ਰਹਿਣ ਲਗੇ।

*"ਰਾਜ ਸਾਜ ਹਮ ਪਰ ਜਬ ਆਯੋ। ਜਥਾ ਸਕਤ ਤਬ ਧਰਮ ਚਲਾਯੋ।*
*ਭਾਂਤਿ ਭਾਂਤਿ ਬਨ ਖੇਲ ਸਿਕਾਰਾ। ਮਾਰੇ ਰੀਛ ਰੋਝ ਝੰਖਾਰਾ ॥*
*ਦੇਸ ਚਾਲ ਹਮ ਤੇ ਪੁਨਿ ਭਈ। ਸਹਰ ਪਾਂਵਟਾ ਕੀ ਸੁਧਿ ਲਈ।"*[16]

ਪਰ ਗੁਰੂ ਸਾਹਿਬ ਨੇ 1675 ਈ. ਤੋਂ ਲੈ ਕੇ 1684-85 ਈ. ਤਕ ਦੇ ਤਕਰੀਬਨ 9-10 ਸਾਲ ਚੱਕ ਨਾਨਕੀ ਵਿਖੇ ਹੀ ਗੁਜਾਰੇ ਸਨ। ਇਨ੍ਹਾਂ ਨੌ-ਦਸ ਸਾਲਾਂ ਦਾ ਵੇਰਵਾ, 'ਬਚਿੱਤ੍ਰ ਨਾਟਕ' ਦੇ ਉਪਰੋਕਤ ਕਥਨ ਵਿਚ ਬਹੁਤ ਹੀ ਸੰਖੇਪ ਹੈ ਅਤੇ ਉਸ ਤੋਂ ਕੋਈ ਸਿੱਟਾ ਨਹੀਂ ਕਢਿਆ ਜਾ ਸਕਦਾ। *ਗੁਰੂ ਕੀਆਂ ਸਾਖੀਆਂ* ਵਿਚ ਇਸ ਅਰਸੇ ਬਾਰੇ ਕੁਝ ਹੋਰ ਜਾਣਕਾਰੀ ਮਿਲਦੀ ਹੈ। ਇਸ ਅਨੁਸਾਰ, ਗੁਰੂ ਦਸਮ ਪਾਤਸ਼ਾਹ ਨੇ, ਇਕ ਰਣਜੀਤ ਨਗਾਰਾ ਬਣਵਾਇਆ। ਸਵੇਰੇ ਸ਼ਾਮ ਹਰ ਰੋਜ਼ ਰਣਜੀਤ ਨਗਾਰਾ ਬਜਾਇਆ ਜਾਣ ਲਗਿਆ। ਗੁਰੂ ਜੀ ਹਰ ਰੋਜ ਬਾਹਰ ਸ਼ਿਕਾਰ ਖੇਡਣ ਜਾਇਆ ਕਰਦੇ। ਨਗਰੀ ਵਿਚ ਖੂਬ ਰੋਣਕਾਂ ਹੋਣ ਲਗੀਆਂ। ਚੜ੍ਹਦੇ ਸਾਲ, ਸਤਾਰਾਂ ਸੌ ਸੈਂਤੀ ਬਿਕਰਮੀ ਵਿਚ, ਸਭ ਸਿੱਖ ਸੰਗਤਾਂ ਦੇ ਨਾਂ ਹੁਕਮਨਾਮੇ ਲਿਖ ਕੇ ਭੇਜੇ ਗਏ। ਕਿਹਾ ਗਿਆ ਕਿ ਜੋ ਵੀ ਗੁਰੂ ਕਾ ਸਿੱਖ ਚੰਗੀ ਪੋਥੀ[17] ਵਧੀਆ ਘੋੜਾ ਅਤੇ ਸ਼ਸ਼ਤਰ ਲੈ ਕੇ ਦਰਬਾਰ ਵਿਚ ਹਾਜਰ ਹੋਵੇਗਾ ਉਸ ਸਿੱਖ 'ਤੇ ਗੁਰੂ ਜੀ ਦੀ ਬੜੀ ਖੁਸ਼ੀ ਹੋਵੇਗੀ। ਇਸ ਤਰ੍ਹਾਂ ਇਕ ਸਾਲ ਬੀਤ ਗਿਆ। ਸੰਮਤ ਸਤਾਰਾਂ ਸੋ ਉਨਤਾਲੀਸ 1739 (1682 ਈ.) ਵਿਸਾਖੀ ਕਾ ਮੇਲਾ ਲਗਿਆ। ਸੰਗਤਾਂ ਸਭ ਪਾਸਿਓਂ ਹੁੰਮ ਹੁਮਾ ਕੇ ਪਹੁੰਚੀਆਂ। ਕੋਈ ਵਾਰਾ ਪਾਰ ਨਾ ਰਿਹਾ।[18]

ਇਸੀ ਸਮੇਂ ਚੱਕ ਨਾਨਕੀ ਵਿਖੇ, ਅਰਬੀ ਅਤੇ ਫਾਰਸੀ ਦੇ ਪਰਸਿੱਧ ਵਿਦਵਾਨ ਭਾਈ ਨੰਦ ਲਾਲ ਜੀ ਗੋਆ ਆਏ। ਇਨ੍ਹਾਂ ਨੇ ਗੁਰੂ ਜੀ ਦੇ ਚਰਨਾਂ ਵਿਚ ਆਪਣੀਆਂ ਲਿਖਤਾਂ ਰਖੀਆਂ। ਗੁਰੂ ਜੀ ਨੂੰ 'ਬੰਦਗੀਨਾਮਾ' ਲਿਖਤ ਅੱਛੀ ਲਗੀ ਅਤੇ ਇਸ ਦਾ ਨਾਂ ਜ਼ਿੰਦਗੀਨਾਮਾ ਰਖਿਆ। ਭਾਈ ਨੰਦ ਲਾਲ ਜੀ ਗੁਰੂ ਜੀ ਦੇ ਸਿੱਖ ਬਣ ਗਏ।[19]

ਸੰਮਤ 1742 ਬਿ. (1685 ਈ.) ਦੀ ਵਿਸਾਖੀ 'ਤੇ ਨਾਹਨ ਰਾਜੇ ਦਾ ਸੱਦਾ ਗੁਰੂ ਜੀ ਨੂੰ

---

16. 'ਬਚਿੱਤ੍ਰ ਨਾਟਕ', ਅਠਵਾਂ ਅਧਿਆਇ (*ਦਸ ਗ੍ਰੰਥੀ*, ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1978) ਪੰਨੇ 127-28.
17. ਚੰਗੀ ਪੋਥੀ ਤੋਂ ਮਤਲਬ ਸਮਝ ਨਹੀਂ ਆਉਂਦਾ ਕਿ ਲਿਖਾਰੀ ਦਾ ਇਹ ਲਿਖਣ ਤੋਂ ਕੀ ਭਾਵ ਹੈ, ਹੋ ਸਕਦਾ ਹੈ ਕਿ ਗੁਰੂ ਜੀ ਨੇ ਵਿਦਵਾਨ ਲੋਕਾਂ ਨੂੰ ਆਪਣੀਆਂ ਲਿਖਤਾਂ ਲਿਆਉਣ ਲਈ ਕਿਹਾ ਹੋਵੇ।
18. *ਗੁਰੂ ਕੀਆਂ ਸਾਖੀਆਂ*, ਪੰਨਾ 83.
19. *ਉਕਤ*, ਪੰਨਾ 84.

ਮਿਲਿਆ। ਨਾਹਨ ਦੇ ਰਾਜੇ ਮੇਦਨੀ ਪਰਕਾਸ਼ ਦੇ ਵਜ਼ੀਰ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ ਕਿ ਗੁਰੂ ਜੀ, ਸਮੇਤ ਪਰਵਾਰ ਦੇ ਨਾਹਨ ਰਿਆਸਤ ਵਿਚ ਆ ਜਾਣ।[20]

ਜਾਪਦਾ ਹੈ ਕਿ ਜਾਂ ਤਾਂ ਬਿਲਾਸਪੁਰ ਦੇ ਰਾਜੇ ਨਾਲ ਅਚਾਨਕ ਹੀ ਸਬੰਧ ਖਰਾਬ ਹੋ ਗਏ ਹੋਣੇ ਨੇ ਤੇ ਜਾਂ ਫਿਰ ਜੰਗੀ ਤਿਆਰੀਆਂ ਕਰਨ ਲਈ ਨਾਹਨ ਰਿਆਸਤ ਦਾ ਇਲਾਕਾ ਕਹਿਲੂਰ ਰਿਆਸਤ ਨਾਲੋਂ ਜ਼ਿਆਦਾ ਸੁਰੱਖਿਅਤ ਹੋਵੇਗਾ। ਪਰ ਅਗੋਂ ਦੀਆਂ ਘਟਨਾਵਾਂ ਦੇਖਣ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਦੇ ਸਬੰਧ ਬਿਲਾਸਪੁਰ ਦੇ ਰਾਜੇ ਨਾਲ ਅੱਛੇ ਨਹੀਂ ਰਹੇ ਸਨ। ਕਿਉਂਕਿ ਪਾਉਂਟਾ ਸਾਹਿਬ ਵਿਖੇ ਰਹਿੰਦਿਆਂ ਜੋ ਭੰਗਾਣੀ ਦੀ ਲੜਾਈ ਹੋਈ ਸੀ ਉਸ ਦਾ ਮੋਢੀ ਗੜਵਾਲ ਰਿਆਸਤ ਦਾ ਰਾਜਾ ਫਤਹਿ ਸ਼ਾਹ ਸੀ ਜਿਹੜਾ ਅਗੋ ਕਹਿਲੂਰ ਦੇ ਰਾਜਾ ਭੀਮ ਚੰਦ ਦਾ ਕੁੜਮ ਸੀ ਅਤੇ ਇਹ ਲੜਾਈ ਵੀ ਰਾਜਾ ਭੀਮ ਚੰਦ ਦੇ ਪੁੱਤਰ ਦੇ ਵਿਆਹ ਦੇ ਤੁਰੰਤ ਬਾਦ ਹੀ ਹੋਈ ਸੀ। ਇਸ ਵਿਚ ਕੋਈ ਸ਼ੱਕ ਨਹੀਂ ਰਹਿ ਜਾਂਦਾ ਕਿ ਰਾਜਾ ਭੀਮ ਚੰਦ ਦੀ ਰਿਆਸਤ ਵਿਚ ਰਹਿੰਦਿਆ, ਬਿਗੜੇ ਹੋਏ ਸਬੰਧਾਂ ਕਰ ਕੇ, ਜੰਗੀ ਤਿਆਰੀਆਂ ਨਹੀਂ ਹੋ ਸਕਦੀਆਂ ਸਨ।

ਇਸ ਤਰ੍ਹਾਂ ਗੁਰੂ ਸਾਹਿਬ 1684-85 ਈ. ਵਿਚ ਚੱਕ ਨਾਨਕੀ ਤੋਂ ਪੂਰੇ ਅਮਲੇ-ਫੈਲੇ ਨਾਲ ਨਾਹਨ ਲਈ ਰਵਾਨਾ ਹੋਏ ਅਤੇ ਪਾਉਂਟਾ ਸਾਹਿਬ ਜਾ ਕੇ ਰਹਿਣ ਲਗ ਪਏ।

*ਨਗਰ ਬਿਰਾਜਿਤ ਉਤ ਸਿਰੀ ਇਤ ਨਾਹਨ ਕੀ ਹੱਦ।*
*ਮਧਿ ਭਾਗਾ ਦੋਹਾਨ ਕੋ ਲਗਯੋ ਨਾਥ ਕੋ ਗੱਦ॥17॥*
*ਐਸ ਕਹੀ ਪ੍ਰਭ ਰਾਵ ਕੋ, ਤਯਾਗ ਚਿੰਤ ਨ੍ਰਿਪ ਗੈਰ।*
*ਤੋਰ ਭੁਯ ਮੱਧ ਅਰਨ ਕੋ ਧਰਨ ਨਾ ਦੇਸਾਂ ਪੈਰ॥18॥*
*ਸਾਰਮੋਰ ਕੇ ਦੇਸ ਮੇ ਜਮਨਾ ਨਦੀ ਕਿਨਾਰ।*
*ਨਗਰ ਬਸਾਯੋ ਸਤਿਗੁਰੂ ਪੁਰੀ ਜਨਕ ਅਸੁਗਾਰਿ॥19॥*[21]

ਪਾਉਂਟਾ ਸਾਹਿਬ, ਨਾਹਨ ਅਤੇ ਗੜਵਾਲ ਦੀ ਰਿਆਸਤ ਦੀ ਹੱਦ ਸੀ ਅਤੇ ਜਮਨਾ ਨਦੀ ਦੇ ਉਰਲੇ ਕਿਨਾਰੇ ਉੱਤੇ ਹੋਣ ਕਰ ਕੇ ਨਾਹਨ ਦੀ ਰਿਆਸਤ ਵਿਚ ਪੈਂਦਾ ਸੀ। ਇਥੇ 1688 ਈ. ਨੂੰ ਭੰਗਾਣੀ ਦੀ ਲੜਾਈ ਹੋਈ ਜਿਸ ਵਿਚ ਗੁਰੂ ਸਾਹਿਬ ਦੀ ਸ਼ਾਨਦਾਰ ਜਿੱਤ ਹੋਈ। ਇਸ ਜਿੱਤ ਤੋਂ ਤੁਰੰਤ ਪਿੱਛੋਂ ਗੁਰੂ ਸਾਹਿਬ ਆਪਣਾ ਪੂਰਾ ਕੈਂਪ ਨਾਲ ਲੈ ਕੇ, ਵਾਪਸ ਆਨੰਦਪੁਰ ਸਾਹਿਬ ਆ ਗਏ ਅਤੇ ਇਸ ਦਾ ਨਾਂ ਆਨੰਦਪੁਰ ਰਖਿਆ।

*"ਕਾਹਲੂਰ ਮੈਂ ਬਾਂਧਿਯੋ ਆਨ ਆਨੰਦਪੁਰ ਗਾਂਵ।" (ਬਚਿੱਤ੍ਰ ਨਾਟਕ)*

——— ——— ———

*ਜੀਤ ਕੈ ਖੇਤ ਪ੍ਰਭ ਆਨ ਕੇ ਪਾਂਵਟੇ ਕੂਚ ਕੋ ਸਾਜ ਮੰਗਾਇ ਲੀਨੋਂ।*

---

20. *ਉਕਤ*, ਪੰਨਾ ਓਹੀ।

21. ੳ. ਸੁੱਖਾ ਸਿੰਘ, *ਗੁਰਬਿਲਾਸ ਦਸਵੀਂ ਪਾਤਸ਼ਾਹੀ* (1897 ਈ.), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1989, ਪੰਨਾ 92.

ਅ. ਕਾਲਿੰਦ੍ਰੀ ਤਟਿ ਕਰੈ ਬਿਲਾਸਾ। ਅਨਿਕ ਭਾਂਤ ਕੇ ਪੇਖ ਤਮਾਸਾ ॥
ਤਹ ਕੇ ਸਿੰਘ ਘਨੇ ਚੁਨਿ ਮਾਰੇ। ਰੋਝ ਰੀਛ ਬਹੁ ਭਾਂਤਿ ਬਿਦਾਰੇ ॥
ਫਤੇ ਸਾਹ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ ॥3॥

'ਬਚਿੱਤ੍ਰ ਨਾਟਕ', *ਉਕਤ*, ਪੰਨਾ 128.

*ਭਾਰ ਬਰਦਾਰ ਤਯਾਰ ਕੀਨੋ ਸਬੈ ਲਾਦ ਅਸਬਾਬ ਕੈ ਕੂਚ ਕੀਨੋ।*
*ਆਨ ਕਹਿਲੂਰ ਮੈ ਆਪ ਤਾਹੀ ਸਮੈ ਅਨੰਦਪੁਰ ਬਾਧਿ ਬਿਸਰਾਮ ਕੀਨੋ।*

**(ਸੈਨਾਪਤਿ, ਸ੍ਰੀ ਗੁਰ ਸ਼ੋਭਾ)**

*ਸੰਮਤੁ ਸਤਾਰਾਂ ਸੈ ਛਿਤਾਲੀ ਗਏ। ਤਬ ਸਾਹਿਬ ਤਹਾ ਤੇ ਆਵਤ ਭਏ।*
*ਅਨੰਦਪੁਰ ਗਾਉ ਤਬ ਪਾਇਆ। ਡੇਰਾ ਆਪਨਾ ਤਹਾਂ ਲਗਾਇਆ।*

**(ਕੇਸਰ ਸਿੰਘ ਛਿਬਰ, 'ਬੰਸਾਵਲੀਨਾਮਾ')**

ਆਨੰਦਪੁਰ ਸਾਹਿਬ ਵਿਖੇ ਪਰਤ ਆਉਣ 'ਤੇ ਇਸ ਨਗਰ ਦੀ ਨਵੇਂ ਸਿਰੇ ਤੋਂ ਸਥਾਪਨਾ ਕਰਨੀ ਸ਼ੁਰੂ ਕਰ ਦਿੱਤੀ। "ਇਸੇ ਸਾਲ ਗੁਰੂ ਸਾਹਿਬ ਨੇ ਚੰਗੇ-ਚੰਗੇ ਕਾਰੀਗਰ ਬੁਲਾ ਕੇ ਸ਼ਸ਼ਤਰਾਂ ਦਾ ਕਾਰਖਾਨਾ ਜਾਰੀ ਕਰ ਦਿੱਤਾ। ਬੰਦੂਕਾਂ, ਜੰਬੂਰੇ ਬਹੁਤ ਢਲਵਾਏ, ਅਨੇਕ ਪਰਕਾਰ ਦੇ ਤੀਰ ਜਮਾਂ ਕਰ ਲਏ। ਸੰਜੋਏ ਫੌਲਾਦੀ, ਚਿਰਾਨੇ, ਸ਼ੇਰ ਪੰਜੇ ਤਲਵਾਰਾਂ, ਕਟਾਰ ਅਧਿਕ ਬਹੁਤ ਬਣਵਾਏ। ਸਤ ਤੋਪਾਂ ਢਲਵਾਈਆਂ ਜਿਨ੍ਹਾਂ ਵਿਚੋਂ ਹੁਣ ਭੀ ਦੋ ਤੋਪਾਂ ਲਾਹੌਰ ਦੇ ਅਜਾਯਬ ਘਰ ਵਿਚ ਹਨ।"[22] ਆਨੰਦਗੜ੍ਹ ਨਾਮੀ ਜੰਗੀ ਕਿਲਾ ਬਣਵਾਇਆ। ਪਾਣੀ ਦੀ ਥੁੜ੍ਹ ਨੂੰ ਪੂਰਾ ਕਰਨ ਲਈ ਬਾਉਲੀ ਬਣਾਈ ਗਈ। ਇਹ ਬਾਉਲੀ ਆਨੰਦਗੜ੍ਹ ਕਿਲੇ ਦੇ ਨਾਲ ਲੱਗਵੀਂ ਹੀ ਹੈ। ਜੰਗ ਦੇ ਮੌਕੇ 'ਤੇ ਇਸ ਬਾਉਲੀ ਵਿਚੋਂ ਹੀ ਪਾਣੀ ਲਿਆ ਜਾਂਦਾ ਸੀ। ਇਸ ਦੇ ਨਾਲ ਹੀ ਚਾਰ ਕਿਲੇ ਹੋਰ ਸਥਾਪਤ ਕੀਤੇ ਗਏ। ਇਹ ਸਨ : ਕਿਲਾ ਲੋਹਗੜ੍ਹ ਸਾਹਿਬ, ਕਿਲਾ ਫਤਿਹਗੜ੍ਹ ਸਾਹਿਬ, ਕਿਲਾ ਹੋਲਗੜ੍ਹ ਸਾਹਿਬ ਆਗੰਮਪੁਰ ਅਤੇ ਕਿਲਾ ਤਾਰਾ ਗੜ੍ਹ ਸਾਹਿਬ ਤਾਰਾਪੁਰ ਗਾਂਵ ਵਿਚ। ਇਸ ਸਮੇਂ ਤਕ, ਭੰਗਾਣੀ ਦੀ ਲੜਾਈ ਵਿਚ ਜਿੱਤ ਹੋਣ ਕਰ ਕੇ, ਗੁਰੂ ਸਾਹਿਬ ਦਾ, ਸਾਰੇ ਪਹਾੜੀ ਰਾਜਿਆਂ ਉਪਰ ਪੂਰਾ ਦਬਦਬਾ ਪੈ ਚੁੱਕਿਆ ਸੀ। ਪਰ ਗੁਰੂ ਸਾਹਿਬ ਨੇ ਇਸ ਦਬਦਬੇ ਨੂੰ ਧਰਤੀ ਹੜੱਪ ਕਰਨ ਲਈ ਨਹੀਂ ਵਰਤਿਆ। ਸਗੋਂ ਉਨ੍ਹਾਂ ਨੇ ਪੂਰੀ ਕੋਸ਼ਿਸ਼ ਕੀਤੀ ਸੀ ਕਿ ਸਭ ਪਹਾੜੀ ਰਾਜੇ ਇਕੱਠੇ ਹੋ ਕੇ, ਹਕੂਮਤ ਦਾ ਸਾਹਮਣਾ ਕਰਨ ਲਈ ਡਟ ਜਾਣ। ਇਹ ਘੜੀ ਵੀ ਛੇਤੀ ਹੀ ਆ ਗਈ ਜਦੋਂ ਕਿ ਗੁਰੂ ਜੀ ਨੇ ਇਸ ਖਿਆਲ ਨੂੰ ਅਮਲੀ ਤੌਰ 'ਤੇ ਵਰਤੋਂ ਵਿਚ ਲਿਆਂਦਾ।

ਆਨੰਦਪੁਰ ਸਾਹਿਬ ਰਹਿੰਦਿਆਂ ਕਾਫੀ ਅਰਸਾ ਹੋ ਗਿਆ ਸੀ। ਇਸੀ ਸਮੇਂ ਇਕ ਮੁਗਲ ਜਰਨੈਲ ਮੀਆਂ ਖ਼ਾਨ ਨੇ ਪਹਾੜੀ ਰਾਜਿਆ 'ਤੇ ਹਮਲਾ ਕਰਨ ਲਈ ਆਪਣੇ ਇਕ ਜਰਨੈਲ ਅਲਫ਼ ਖ਼ਾਨ ਨੂੰ ਭੇਜ ਦਿੱਤਾ। ਉਸ ਦੇ ਹਮਲੇ ਤੋਂ ਡਰ ਕੇ ਕਹਿਲੂਰ ਦੇ ਰਾਜਾ ਭੀਮ ਚੰਦ ਨੇ ਗੁਰੂ ਜੀ ਤੋਂ ਸੈਨਿਕ ਮਦਦ ਮੰਗੀ। ਗੁਰੂ ਜੀ ਨੇ ਸਭ ਪਹਾੜੀ ਰਾਜਿਆਂ ਨੂੰ ਇਕੱਠਾ ਕਰ ਕੇ, ਨਾਦੋਣ ਦੇ ਅਸਥਾਨ 'ਤੇ ਅਲਫ ਖ਼ਾਨ ਦਾ ਮੁਕਾਬਲਾ ਕੀਤਾ ਅਤੇ ਜਿੱਤ ਪਰਾਪਤ ਕੀਤੀ। ਗੁਰੂ ਜੀ ਨੇ 'ਬਚਿੱਤ੍ਰ ਨਾਟਕ' ਵਿਚ ਇਸ ਲੜਾਈ ਦਾ ਵਿਸਥਾਰ ਪੂਰਬਕ ਹਾਲ ਦਿੱਤਾ ਹੈ।

*"ਬਹੁਤ ਕਾਲ ਇਹ ਭਾਤਿ ਬਿਤਾਯੋ॥ ਮੀਆ ਖਾਨ ਜੰਮੂ ਕਹ ਆਯੋ॥*
*ਅਲਫ ਖਾਨ ਨਾਦੌਣ ਪਠਾਵਾ॥ ਭੀਮ ਚੰਦ ਤਨ ਬੈਰ ਬਢਾਵਾ॥*
*ਜੁਧ ਕਾਜ ਨ੍ਰਿਪ ਹਮੈ ਬੁਲਾਯੋ॥ ਆਪਿ ਤਵਨ ਕੀ ਓਰ ਸਿਧਾਯੋ॥*

——— ———

22. ਗਯਾਨ ਸਿੰਘ, *ਤਾਵਾਰੀਖ ਗੁਰੂ ਖਾਲਸਾ*, (ਪੱਥਰ ਛਾਪ ਪਹਿਲੀ), ਸਿਆਲਕੋਟ, 1891, ਪੰਨਾ 293.

*ਭਜਿਓ ਖਾਨੰ ਨ ਖਾਨਾ ਸੰਭਾਰਿਓ॥ ਭਜੇ ਅਊਰ ਬੀਰੰ ਨ ਧੀਰੰ ਬਿਚਾਰਿਓ।*
*ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ॥*
*ਭਲੀ ਭਾਤਿ ਦੇਖੇ ਸਬੈ ਰਾਜ ਧਾਮੰ॥*

ਇਸ ਜਿੱਤ ਪਿੱਛੋਂ ਗੁਰੂ ਸਾਹਿਬ ਅੱਠ ਦਿਨ ਉਥੇ ਹੀ ਰਹੇ। ਪਰ ਛੇਤੀ ਹੀ ਪਿੱਛੋਂ ਰਾਜਾ ਭੀਮ ਚੰਦ ਨੇ ਜਿੱਤੇ ਹੋਏ ਹੋਣ ਦੇ ਬਾਵਜੂਦ ਵੀ, ਮੁਗਲ ਫੌਜਦਾਰ ਦੀ ਈਨ ਮੰਨ ਕੇ, ਉਸ ਨਾਲ ਸੰਧੀ ਕਰ ਲਈ ਸੀ।

*ਸੰਧਿ ਇਨੇ ਉਨ ਕੇ ਸੰਗਿ ਕਈ॥ ਹੇਤ ਕਥਾ ਪੂਰਨ ਇਤ ਭਈ॥*

ਗੁਰੂ ਜੀ ਨੇ ਇਸ ਸੰਧੀ ਨੂੰ ਮਨਜ਼ੂਰ ਨਹੀਂ ਕੀਤਾ। ਸਿੱਟੇ ਵਜੋਂ ਗੁਰੂ ਸਾਹਿਬ ਆਪਣੀਆਂ ਫੌਜਾਂ ਨੂੰ ਲੈ ਕੇ ਵਾਪਸ ਆਨੰਦਪੁਰ ਆ ਗਏ ਅਤੇ ਰਸਤੇ ਵਿਚ ਪੈਂਦੇ ਚੰਦੇਲ ਰਾਜਪੂਤਾਂ ਦੀ ਆਬਾਦੀ ਵਾਲੇ ਇਕ ਆਲਸੂਨ[23] ਪਿੰਡ ਨੂੰ ਸਿੰਘਾਂ ਨੇ ਉਜਾੜ ਦਿੱਤਾ ਸੀ।

*ਆਲਸੂਨ ਕੱਹ ਮਾਰਿ ਕੇ ਇਹ ਦਿਸਿ ਕੀਓ ਪਿਯਾਨ।*
*ਭਾਂਤਿ ਅਨੇਕਨ ਕੇ ਕਰੇ ਪੁਰ ਅਨੰਦ ਸੁਖ ਆਨ॥* (*ਬਚਿੱਤ੍ਰ ਨਾਟਕ*)

ਡਾ. ਗੰਡਾ ਸਿੰਘ ਦੇ ਸ਼ਬਦਾਂ ਅਨੁਸਾਰ, "ਨਾਦੌਣ ਦੀ ਲੜਾਈ ਗੁਰੂ ਗੋਬਿੰਦ ਸਿੰਘ ਦੇ ਮਹਾਨ ਉਦਾਰ ਅਤੇ ਨਿਰਵੈਰ ਦਿਲ ਦਾ ਇਕ ਜਿਉਂਦਾ ਜਾਗਦਾ ਪਰਤੱਖ ਸਬੂਤ ਹੈ ਕਿ ਉਹ ਨਾਜਾਇਜ ਸਖ਼ਤੀ ਅਤੇ ਜ਼ੁਲਮ ਦੇ ਸਤਾਏ ਲੋਕਾਂ ਦੀ, ਭਾਵੇ ਉਹ ਉਨ੍ਹਾਂ ਦੇ ਆਪਣੇ ਹੀ ਜਾਨੀ ਵੈਰੀ ਭੀ ਕਿਉਂ ਨਾ ਹੋਣ, ਸਹਾਇਤਾ ਲਈ ਤਿਆਰ ਬਰ ਤਿਆਰ ਰਹਿੰਦੇ ਸਨ।[24]

ਨਾਦੌਣ ਦੀ ਲੜਾਈ, ਗੁਰੂ ਜੀ ਦੀ ਸੈਨਿਕ ਤਾਕਤ ਦੇ ਤੌਰ 'ਤੇ ਅਤੇ ਇਕ ਸਰਬਉਚ ਸਖਸ਼ੀਅਤ ਦੇ ਤੌਰ 'ਤੇ ਬਹੁਤ ਮਹੱਤਵਪੂਰਣ ਸੀ। ਇਸ ਲੜਾਈ ਵਿਚ ਜਿੱਤ ਪਰਾਪਤ ਕਰਨ ਪਿੱਛੋਂ ਗੁਰੂ ਸਾਹਿਬ, ਸਭ ਪਹਾੜੀ ਰਾਜਿਆਂ ਦੇ ਨੇਤਾ ਬਣ ਗਏ ਸਨ। ਲੜਾਈ ਵਿਚ ਜਿੱਤ ਪਰਾਪਤ ਕਰਨ ਪਿੱਛੋਂ, ਗੁਰੂ ਸਾਹਿਬ, ਰਾਜਿਆਂ ਦੀ ਬੇਨਤੀ 'ਤੇ ਉਨ੍ਹਾਂ ਦੀਆਂ ਰਿਆਸਤਾਂ ਵਿਚ ਗਏ।[25] ਹਿਮਾਚਲ ਵਿਚਲੀਆਂ ਥਾਵਾਂ ਦੇ ਦੌਰੇ ਇਸੀ ਸਮੇਂ ਦੇ ਸਨ। ਗੁਰੂ ਸਾਹਿਬ ਖ਼ੁਦ ਵੀ ਲਿਖਦੇ ਹਨ :

*"ਨਦੀ ਪੈ ਦਿਨੰ ਅਸਟ ਕੀਨੇ ਮੁਕਾਮੰ॥ ਭਲੀ ਭਾਂਤਿ ਦੇਖੇ ਸਬੈ ਰਾਜ ਧਾਮੰ॥*

ਇਸ ਦਾ ਭਾਵ ਇਹੀ ਹੋਇਆ ਕਿ ਜਿਹੜੇ ਅੱਠ ਦਿਨ ਗੁਰੂ ਜੀ ਨਾਦੌਣ ਦੀ ਲੜਾਈ ਤੋਂ

---

23. ਆਲਸੂਨ ਪਿੰਡ ਨਾਦੌਣ ਤੋਂ 25 ਕੁ ਕਿਲੋਮੀਟਰ ਪੂਰਬ ਵਲ ਹੈ। ਮੈਂ ਗੁਰੂ ਗੋਬਿੰਦ ਸਿੰਘ ਜੀ ਦੀਆਂ ਯਾਤਰਾਵਾਂ ਦੇ ਸਰਵੇਖਣ ਦੇ ਸਬੰਧ ਵਿਚ ਇਨ੍ਹਾਂ ਥਾਵਾਂ 'ਤੇ ਖੁਦ ਗਿਆ ਸੀ ਅਤੇ ਇਹ ਪਿੰਡ ਰਾਜਪੂਤਾਂ ਅਤੇ ਬਰਾਹਮਣ ਆਬਾਦੀ ਵਾਲਾ ਹੈ। ਉਥੋਂ ਪੁੱਛਣ ਤੇ ਪਤਾ ਲਗਿਆ ਸੀ ਕਿ ਇਹ ਪਿੰਡ ਮੁਢ ਤੋਂ ਹੀ ਇਨ੍ਹਾਂ ਲੋਕਾਂ ਦੀ ਆਬਾਦੀ ਵਾਲਾ ਚਲਿਆ ਆ ਰਿਹਾ ਹੈ।
"ਨਿਕਟ ਗਾਵ ਅਲਸੂਨ ਕੇ ਤਬੇ ਪਹੂਚੇ ਆਨ। ਤਹਿ ਸਮੇਂ ਐਸੇ ਕਹਿਓ ਲੂਟਿ ਲੇਹੁ ਇਹ ਧਾਮ ॥11॥102॥
ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1967, ਪੰਨਾ 15.
24. ਉਕਤ, ਪੰਨਾ 33.
25. ਨਾਦੌਣ ਦੀ ਲੜਾਈ ਪਿੱਛੋਂ ਇਕੱਲੇ ਭੀਮ ਚੰਦ ਨੇ ਹੀ ਮੁਗਲ ਜਰਨੈਲ ਨਾਲ ਸੰਧੀ ਕੀਤੀ ਸੀ। ਆਲਸੂਨ ਪਿੰਡ ਕਹਿਲੂਰ ਰਿਆਸਤ ਦਾ ਹੀ ਪਿੰਡ ਸੀ। ਹਿਮਾਚਲ ਪਰਦੇਸ਼ ਦੀਆਂ ਥਾਵਾਂ 'ਤੇ ਜਿਥੇ-ਜਿਥੇ ਗੁਰੂ ਜੀ ਗਏ ਸਨ, ਉਹ ਇਸੇ ਸਮੇ ਹੀ ਗਏ ਸਨ। ਬਾਕੀ ਸਭ ਰਾਜੇ ਗੁਰੂ ਜੀ ਪਰਤੀ ਵਫਾਦਾਰ ਰਹੇ ਸਨ।

ਪਿੱਛੋਂ ਇਧਰ ਰਹੇ ਉਹ ਵੱਖ-ਵੱਖ ਰਿਆਸਤਾਂ ਦੇ ਦੌਰਿਆਂ ਵਿਚ ਗੁਜ਼ਾਰੇ ਸਨ। ਮੈਂ ਯਾਤਰਾਵਾਂ ਦਾ ਸਰਵੇ ਕਰਨ ਉਪਰ ਜੋ ਜਾਣਕਾਰੀ ਪਰਾਪਤ ਕੀਤੀ ਹੈ, ਉਸ ਅਨੁਸਾਰ, ਲੜਾਈ ਤੋਂ ਪਿੱਛੋਂ ਸਭ ਰਾਜਿਆਂ ਨੇ ਇਕ ਕਾਨਫਰੰਸ ਰਵਾਲਸਰ ਦੇ ਅਸਥਾਨ 'ਤੇ ਕੀਤੀ ਸੀ। ਗੁਰੂ ਜੀ ਇਸ ਕਾਨਫਰੰਸ ਦੇ ਮੁੱਖ ਮਹਿਮਾਨ ਸਨ। ਜੋ ਰਵਾਇਤਾਂ ਉਥੇ ਪਰਚੱਲਤ ਹਨ ਉਨ੍ਹਾਂ ਅਨੁਸਾਰ, ਕਹਿਲੂਰ ਦੇ ਰਾਜਾ ਭੀਮ ਚੰਦ ਵਲੋਂ ਇਕ ਗੁਪਤ ਸਾਜਿਸ਼, ਗੁਰੂ ਜੀ ਨੂੰ ਮਾਰਨ ਦੀ ਕੀਤੀ ਗਈ ਸੀ। ਪਰ ਇਹ ਸਾਜਿਸ਼ ਮੰਡੀ ਦੇ ਰਾਜਾ ਦੀ ਲੜਕੀ ਨੂੰ ਪਤਾ ਲਗ ਜਾਣ ਕਾਰਨ ਸਿਰੇ ਨਹੀਂ ਚੜ੍ਹ ਸਕੀ।[26] ਰਵਾਲਸਰ ਤੋਂ ਪਿੱਛੋਂ ਗੁਰੂ ਜੀ ਮੰਡੀ ਅਤੇ ਸੁਕੇਤ ਰਿਆਸਤਾਂ ਵਿਚ ਵੀ ਗਏ ਸਨ।[27]

ਨਾਦੌਣ ਦੀ ਲੜਾਈ ਤੋਂ ਪਿੱਛੋਂ ਕਾਫੀ ਸਮਾਂ ਗੁਰੂ ਜੀ ਦਾ ਸ਼ਾਂਤੀ ਪੂਰਬਕ ਲੰਘਿਆ। ਪਹਾੜੀ ਰਾਜਿਆਂ ਵਲੋਂ ਕੋਈ ਖ਼ਾਸ ਛੇੜ-ਖਾਨੀ ਨਾ ਹੋਈ ਪਰ ਕੁਝ ਸਮੇਂ ਪਿੱਛੋਂ ਕੁਝ ਸਥਾਨਕ ਹਾਕਮਾਂ ਦੇ ਸੈਨਾਪਤੀਆਂ ਦੁਆਰਾ, ਗੁਰੂ ਜੀ 'ਤੇ ਹਮਲਾ ਕਰਨ ਦੇ ਹਵਾਲੇ ਮਿਲਦੇ ਹਨ। 'ਬਚਿੱਤ੍ਰ ਨਾਟਕ' ਅਨੁਸਾਰ ਦਿਲਾਵਰ ਖ਼ਾਨ ਦਾ ਪੁੱਤਰ ਖਾਨਜਾਦਾ, ਆਨੰਦਪੁਰ 'ਤੇ ਚੜ੍ਹਾਈ ਕਰ ਕੇ ਆਇਆ। ਪਰ ਗੁਰੂ ਜੀ ਦੇ ਇਕ ਸੂਹੀਏ, ਆਲਮ ਸਿੰਘ ਨੇ ਇਸ ਹਮਲੇ ਦੀ ਖ਼ਬਰ ਗੁਰੂ ਜੀ ਨੂੰ ਦੇ ਦਿੱਤੀ ਸੀ। ਇਸ ਲਈ ਸਿੰਘਾਂ ਨੇ ਅਗੋਂ ਚੜ੍ਹਾਈ ਕਰ ਕੇ, ਖਾਨਜਾਦੇ ਨੂੰ ਬਿਨਾਂ ਲੜਾਈ ਕੀਤਿਆਂ ਹੀ ਭਜਾ ਦਿੱਤਾ ਸੀ।[28] ਫਿਰ ਇਕ ਹੋਰ ਗੁਲਾਮ ਫ਼ੌਜਦਾਰ ਹੁਸੈਨ ਖ਼ਾਨ ਨੇ (ਜਿਸ ਨੂੰ 'ਬਚਿੱਤ੍ਰ ਨਾਟਕ' ਵਿਚ ਹੁਸੈਨੀ ਲਿਖਿਆ ਹੈ) ਆਨੰਦਪੁਰ ਸਾਹਿਬ 'ਤੇ ਹਮਲਾ ਕੀਤਾ। ਪਰ ਇਹ ਵੀ ਆਪਣੇ ਘੁਮੰਡੀ ਸੁਭਾ ਅਤੇ ਨਲਾਇਕੀ ਕਰ ਕੇ ਰਸਤੇ ਵਿਚ ਹੀ ਮਾਰਿਆ ਗਿਆ। ਇਹ ਵਾਕਿਆ 20 ਫਰਵਰੀ, ਸੰਨ 1696 ਈ. ਦਾ ਹੈ।[29] ਇਸ ਪਿੱਛੋਂ ਦਿਲਾਵਰ ਖ਼ਾਨ ਨੇ ਜੁਝਾਰ ਸਿੰਘ ਹਾਂਡੇ ਨੂੰ ਭੇਜਿਆ। ਪਰ ਇਹ ਮੁਹਿੰਮ ਵੀ ਅਸਫਲ ਰਹੀ।

13 ਜੁਲਾਈ, 1696 ਨੂੰ ਸ਼ਹਿਜ਼ਾਦਾ ਮੁਅਜ਼ਮ, ਜਦੋਂ ਮੁਲਤਾਨ ਨੂੰ ਜਾ ਰਿਹਾ ਸੀ ਤਾਂ ਉਸ ਦਾ ਇਥੋਂ ਦੀ ਲੰਘਣਾ ਸੁਣ ਕੇ, ਪਹਾੜੀ ਰਾਜਿਆਂ ਵਿਚ ਖਲਬਲੀ ਮਚ ਗਈ। ਪਰ ਸ਼ਹਿਜਾਦਾ ਆਨੰਦਪੁਰ ਸਾਹਿਬ ਨਾ ਆਇਆ।[30] ਕੁਝ ਚਿਰ ਪਿੱਛੋਂ ਸ਼ਹਿਜਾਦੇ ਨੇ ਮਿਰਜਾ ਬੇਗ ਅਹਿਦੀਏ ਨੂੰ ਇਧਰ ਭੇਜਿਆ। ਇਸ ਨੇ ਆਨੰਦਪੁਰ ਸਾਹਿਬ ਪਹੁੰਚ ਕੇ ਗੁਰੂ ਜੀ ਦੇ ਵਿਰੋਧੀ ਲੋਕਾਂ ਦੇ ਅਨੇਕਾਂ ਘਰ ਘਾਟ ਤਬਾਹ ਕਰ ਦਿੱਤੇ। ਪੁਰਾਣੇ ਮਸੰਦ ਲੋਕਾਂ ਨੂੰ ਇਨ੍ਹਾਂ ਨੇ ਬੁਰੀ ਤਰ੍ਹਾਂ ਲੁੱਟ ਲਿਆ ਸੀ।

---

26. ਰਵਾਲਸਰ ਵਿਖੇ ਇਹ ਰਵਾਇਤ ਹੈ। ਮੈਂ ਉਥੋਂ ਦੇ ਲੋਕਾਂ ਨਾਲ ਗੱਲਾਂ ਬਾਤਾਂ ਕਰ ਕੇ, ਜਾਣਕਾਰੀ ਹਾਸਲ ਕੀਤੀ ਹੈ।
27. ਇਨ੍ਹਾਂ ਸਭ ਥਾਵਾਂ 'ਤੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰੇ ਹਨ। ਪਰ ਸੁਕੇਤ ਦਾ ਪੁਰਾਣਾ ਸ਼ਹਿਰ ਸਭ ਉਜੜ ਗਿਆ ਹੈ ਨਵਾਂ ਸ਼ਹਿਰ ਸੁੰਦਰ ਨਗਰ ਦੇ ਨਾਂ ਨਾਲ ਮਸ਼ਹੂਰ ਹੈ।
28. ਤਬ ਲੌ ਖਾਨ ਦਿਲਾਵਰ ਆਏ। ਪੂਤ ਆਪਨ ਹਮ ਓਰ ਪਠਾਏ।
    ਜਬ ਦਲ ਪਾਰ ਨਦੀ ਕੇ ਆਯੋ। ਆਨ ਆਲਮੈ ਹਮੈ ਜਗਾਯੋ।
    ਇਤੇ ਬੀਰ ਗਜੇ ਪਏ ਨਾਦ ਭਾਰੇ। ਭਜੇ ਖਾਨ ਖੂੰਨੀ ਬਿਨਾ ਸਸਤ੍ਰ ਝਾਰੇ।
    'ਬਚਿੱਤ੍ਰ ਨਾਟਕ', ਅਧਿਆਇ ਦਸਵਾਂ।
29. ਕਵੀ ਸੇਵਾ ਸਿੰਘ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ*, ਪੂਰਵਅੰਕਤ, ਪੰਨਾ 69.
30. *ਸ੍ਰੀ ਗੁਰ ਸੋਭਾ*, ਪੰਨਾ 35.

ਪਰ ਗੁਰੂ ਦੇ ਘਰ ਦੇ ਸ਼ਰਧਾਲੂ ਸਿੱਖਾਂ ਨੂੰ ਕੁਝ ਨਹੀਂ ਸੀ ਕਿਹਾ ਗਿਆ।[31]

**ਖਾਲਸਾ ਪੰਥ ਦੀ ਸਾਜਨਾ** : ਇਕ ਵਿਸਾਖ, ਸੰਮਤ ਸਤਾਰਾਂ ਸੋ ਛਿਪੰਜਾ ਮੁਤਾਬਕ 30 ਮਾਰਚ, 1699 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਸਿਰੀ ਆਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਦੀ ਸਾਜਨਾ ਕੀਤੀ। ਇਹ ਘਟਨਾ ਸਿੱਖ ਇਤਿਹਾਸ ਵਿਚ ਇਕ ਨਵਾਂ ਮੋੜ ਦੇਣ ਵਾਲੀ ਸੀ। ਇਸ ਨੇ ਪਿਛਲੇ 230 ਸਾਲਾਂ ਤੋਂ ਚਲੇ ਆ ਰਹੇ ਸਿੱਖ ਸਮਾਜ ਨੂੰ ਇਕ ਨਵਾਂ ਪਰਬੰਧ ਮੁਹਈਆ ਕੀਤਾ; ਇਕ ਵਿਸ਼ੇਸ਼ ਕਿਸਮ ਦੀ ਇਕਰੂਪਤਾ ਪਰਦਾਨ ਕੀਤੀ ਅਤੇ ਇਕ ਨਿਸ਼ਚਤ ਦਿਸ਼ਾ ਨਿਰਦੇਸ਼ਨ ਸਥਾਪਤ ਕੀਤਾ। ਇਸ ਨਾਲ ਇਕ ਵਿਸ਼ੇਸ਼ ਕਿਸਮ ਦਾ ਜਮਹੂਰੀ ਸਿਧਾਂਤ ਸਾਹਮਣੇ ਆਇਆ ਅਤੇ ਇਸ ਨਵ-ਸਿਰਜੇ ਸਮਾਜ ਦੇ ਹਰ ਇਕ ਵਿਅਕਤੀ ਨੂੰ ਕੰਮ ਕਰਨ ਦਾ ਅਧਿਕਾਰ ਦੇ ਕੇ ਇਕ ਨਵੀਂ ਕਿਸਮ ਦੀ ਸਾਂਝੀ ਆਰਥਿਕਤਾ ਨੂੰ ਸਥਾਪਿਤ ਕੀਤਾ ਗਿਆ।

ਖਾਲਸੇ ਦੀ ਸਾਜਨਾ ਤੋਂ ਪਹਿਲਾਂ ਸਿੱਖ ਸਮਾਜ ਵਿਚ ਮਸੰਦ ਸਿਸਟਮ ਪਰਚੱਲਤ ਸੀ। ਮਸੰਦ ਸਿਸਟਮ ਪਹਿਲਾਂ-ਪਹਿਲਾਂ ਭਾਵੇ ਬਹੁਤ ਅੱਛਾ ਪਰਬੰਧ ਸੀ ਪਰ ਗੁਰੂ ਹਰਿ ਗੋਬਿੰਦ ਸਾਹਿਬ ਤੋਂ ਪਿੱਛੋਂ ਇਸ ਮਸੰਦ ਪਰਣਾਲੀ ਵਿਚ ਬੁਰਿਆਈਆਂ ਆਉਂਦੀਆਂ ਗਈਆਂ ਅਤੇ ਦਸਮ ਗੁਰੂ ਦੀ ਗੁਰਿਆਈ ਤਕ ਮਸੰਦ ਸਿਸਟਮ ਬਹੁਤ ਬਦਨਾਮ ਅਤੇ ਕੁਰੱਪਟ ਹੋ ਚੁੱਕਿਆ ਸੀ। ਮਸੰਦ ਢਾਂਚੇ ਰਾਹੀਂ ਸਿੱਖ ਸੰਗਤਾਂ ਮਸੰਦਾਂ ਅਧੀਨ ਸਨ ਅਤੇ ਇਨ੍ਹਾਂ ਦਾ ਗੁਰੂ ਨਾਲ ਸਿੱਧਾ ਸਬੰਧ ਨਹੀਂ ਸੀ। ਸਿੱਖ ਸੰਗਤਾਂ ਅਤੇ ਗੁਰੂ ਦਰਮਿਆਨ ਮਸੰਦ ਇਕ ਕੜੀ ਦੀ ਤਰ੍ਹਾਂ ਸਨ। ਸੰਗਤਾਂ ਦਾ ਚੜ੍ਹਾਵਾ ਮਸੰਦਾਂ ਰਾਹੀਂ ਹੀ ਗੁਰੂ ਤੀਕ ਪਹੁੰਚਦਾ ਸੀ। ਮਸੰਦ ਵੱਖ-ਵੱਖ ਖੇਤਰਾਂ ਦੇ ਇੰਚਾਰਜ ਸਨ ਅਤੇ ਕਈ ਥਾਈਂ ਗੁਰੂ ਵਲੋਂ ਨੀਯਤ ਕੀਤਾ ਗਿਆ ਮਸੰਦ ਅਗੋਂ ਆਪਣੇ ਹੋਰ ਉਪ-ਮਸੰਦ ਨੀਯਤ ਕਰ ਦਿੰਦਾ ਸੀ। ਇਸ ਤਰ੍ਹਾਂ ਸਿੱਖ ਸਮਾਜ ਦੇ ਵਿਚ ਮਸੰਦ ਧਾਰਮਿਕ ਅਤੇ ਸਮਾਜਿਕ ਜਾਗੀਰਦਾਰ ਬਣ ਗਏ ਸਨ। ਗੁਰੂ ਹਰਿ ਕਰਿਸ਼ਨ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤਾਂ ਇਹ ਲੋਕ ਇਕ ਫੈਂਸਲਾਕੁਨ ਤਾਕਤ ਬਣ ਗਏ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਰਬੰਧ ਨੂੰ ਖ਼ਤਮ ਕਰਨ ਦਾ ਫੈਂਸਲਾ ਕੀਤਾ ਸੀ। ਭਾਵੇਂ ਪਹਿਲਾਂ ਵੀ ਗੁਰੂ ਹਰਿ ਗੋਬਿੰਦ ਸਾਹਿਬ ਸਮੇਂ ਕੁਝ ਸੰਗਤਾਂ ਮਸੰਦ ਪਰਣਾਲੀ ਤੋਂ ਸੁਤੰਤਰ ਸਨ ਜਿਵੇਂ ਕਿ ਗੁਰੂ ਹਰਿਗੋਬਿੰਦ ਜੀ ਦੇ ਕੁਝ ਹੁਕਮਨਾਮਿਆਂ ਤੋਂ ਇਸ ਗੱਲ ਦੀ ਜਾਣਕਾਰੀ ਮਿਲਦੀ ਹੈ[32] ਪਰ ਇਹ ਸੰਗਤਾਂ ਟਾਵੀਆਂ-ਟਾਵੀਆਂ ਸਨ ਅਤੇ ਮੁੱਖ ਤੌਰ 'ਤੇ ਮਸੰਦ ਸਿਸਟਮ ਹੀ ਪਰਚੱਲਤ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ ਸਿਸਟਮ ਖ਼ਤਮ ਕਰ ਕੇ ਸਾਰੀਆਂ ਸੰਗਤਾਂ ਨੂੰ ਹੀ ਸੁਤੰਤਰ ਰੂਪ ਦੇ ਪਰਬੰਧ ਵਿਚ ਸੰਗਠਤ ਕਰਨ ਦਾ ਫੈਂਸਲਾ ਕੀਤਾ ਸੀ। ਇਹ ਸੁਤੰਤਰ ਰੂਪ

---

31. "ਤਬ ਅਉਰੰਗ ਮਨ ਮਾਹਿ ਰਿਸਾਵਾ ॥
ਮੱਦ੍ਰ ਦੇਸ ਕੋ ਪੂਤ ਪਠਾਵਾ ॥
ਤਬ ਅਉਰੰਗ ਜੀਅ ਮਾਂਝ ਰਿਸਾਏ ॥
ਏਕ ਅਹਦੀਆਂ ਈਹਾਂ ਪਠਾਏ।....ਹਮ ਤੇ ਭਾਜਿ ਬਿਮੁਖ ਜੋ ਗਏ ॥
ਤਿਨਕੇ ਧਾਮ ਗਿਰਾਵਤ ਭਏ।
'ਬਚਿੱਤ੍ਰ ਨਾਟਕ', ਅਧਿਆਇ ਤੇਰਵਾਂ।
32. ਮਿਸਾਲ ਦੇ ਤੌਰ 'ਤੇ ਗੁਰੂ ਹਰਿ ਗੋਬਿੰਦ ਸਾਹਿਬ ਦਾ ਇਕ ਹੁਕਮਨਾਮਾ ਜੋ ਪਟਨਾ ਸਾਹਿਬ ਦੀ ਸੰਗਤ ਦੇ ਨਾਂ ਹੈ, ਵਿਚ ਉਥੋਂ ਦੀ ਸੰਗਤ ਨੂੰ ਗੁਰੂ ਦਾ ਖਾਲਸਾ ਕਿਹਾ ਗਿਆ ਹੈ। ਦੇਖੋ : *ਹੁਕਮਨਾਮੇ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨੇ 66-67.

ਵਾਲਾ ਪਰਬੰਧ ਸੀ—ਖਾਲਸਾ। ਅਰਥਾਤ ਖਾਲਸੇ ਦੀ ਸਾਜਨਾ ਜਾਂ ਸਿੱਖ ਸੰਗਤਾਂ ਨੂੰ ਖਾਲਸਾ ਬਣਾ ਲੈਣ ਦੀ ਗੱਲ ਬਾਹਰੀ ਤੌਰ 'ਤੇ ਇਕ ਖਾਲਸਈ ਪਰਬੰਧ ਵਾਲੀ ਸੀ। ਭਾਵੇਂ ਕਿ ਸਿਧਾਂਤਕ ਤੌਰ 'ਤੇ ਇਸ ਦੇ ਹੋਰ ਵੀ ਕਈ ਪੱਖ ਨਿਰਧਾਰਤ ਕੀਤੇ ਗਏ ਸਨ।

ਗੁਰੂ ਗੋਬਿੰਦ ਸਿੰਘ ਜੀ ਨੇ ਗੁਰਗੱਦੀ ਉਸ ਸਮੇ ਸੰਭਾਲੀ ਸੀ ਜਦੋਂ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਹੋ ਚੁੱਕੀ ਸੀ। ਅਰਥਾਤ ਇਹ ਸਮਾ ਸਿੱਖ ਸਮਾਜ ਲਈ ਬਹੁਤ ਸੰਕਟਮਈ ਸੀ। ਅਜਿਹੇ ਸੰਕਟਮਈ ਸਮੇ ਵਿਚ ਸਮੁੱਚੇ ਸਮਾਜ ਦੀ ਦਰਿੜ੍ਹ ਏਕਤਾ ਅਤੇ ਇਕ ਪੱਕਾ ਪਰਬੰਧ ਹੀ ਚਿਰ ਸਥਾਈ ਹੋ ਸਕਦਾ ਸੀ। ਮਸੰਦ ਪਰਣਾਲੀ ਜੈਸਾ ਢਿੱਲਾ, ਕੁਰੱਪਟ ਅਤੇ ਬਦਨਾਮ ਪਰਬੰਧ ਸੰਕਟ ਦਾ ਮੁਕਾਬਲਾ ਨਹੀਂ ਸੀ ਕਰ ਸਕਦਾ। ਵੈਸੇ ਤਾ ਜਿਸ ਤਰ੍ਹਾਂ ਗੁਰੂ ਜੀ ਨੇ ਮੁੱਢ ਤੋਂ ਹੀ ਜੰਗੀ ਤਿਆਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ ਉਸ ਤਰ੍ਹਾਂ ਤਾਂ ਇਉਂ ਜਾਪਦਾ ਹੈ ਜਿਵੇਂ ਕਿ ਗੁਰੂ ਜੀ ਨੇ ਮੁੱਢ ਤੋਂ ਹੀ ਮਸੰਦਾਂ ਨੂੰ ਹਟਾ ਦਿੱਤਾ ਹੋਵੇ। ਕਿਉਂਕਿ ਗੁਰੂ ਜੀ ਦੇ ਜੰਗੀ ਪਰੋਗਰਾਮ ਸਾਹਮਣੇ ਕੁਰੱਪਟ ਅਤੇ ਬਦਨਾਮ ਮਸੰਦ ਸਿੱਖ ਸੰਗਤਾਂ ਨੂੰ ਲੁੱਟ ਨਹੀਂ ਸੀ ਸਕਦੇ। ਇਹ ਗੱਲ ਦੂਰ ਦੁਰਾਡੇ ਦੇ ਖੇਤਰਾਂ ਵਾਲੀਆਂ ਸਿੱਖ ਸੰਗਤਾਂ ਵਿਚ ਤਾ ਵਾਪਰ ਸਕਦੀ ਸੀ ਪਰ ਪੰਜਾਬ ਵਿਚਲੇ ਨੇੜਲੇ ਇਲਾਕਿਆਂ ਦੀਆਂ ਸੰਗਤਾਂ ਵਿਚ ਨਹੀਂ ਸੀ ਹੋ ਸਕਦੀ। ਆਖਰ ਗੁਰੂ ਜੀ ਦੀ ਵਲੰਟੀਅਰ ਸੈਨਾ ਲਈ ਜਿਹੜੇ ਨੌਜੁਆਨ ਆਪਣੀਆਂ ਜਾਨਾਂ ਨਿਸ਼ਾਵਰ ਕਰਨ ਲਈ ਆਉਂਦੇ ਸਨ ਉਹ ਗੁਰੂ ਜੀ ਵਲੋਂ ਕੀਤੇ ਗਏ ਪਰਚਾਰ ਕਰ ਕੇ ਹੀ ਆਉਂਦੇ ਸਨ ਅਤੇ ਇਹ ਪਰਚਾਰ ਵੀ ਮਸੰਦਾਂ ਤੋਂ ਬਗੈਰ ਆਮ ਸਿੱਖਾਂ ਰਾਹੀਂ ਹੀ ਕੀਤਾ ਜਾਂਦਾ ਹੋਵੇਗਾ। ਨਿਸ਼ਚੇ ਹੀ ਇਹ ਪਰਚਾਰਕ ਮਸੰਦਾਂ ਤੋਂ ਸੁਤੰਤਰ ਹੋਣਗੇ। ਗੁਰੂ ਜੀ ਦੇ, ਸਿੱਖ ਸੰਗਤਾਂ ਨੂੰ ਜਾਰੀ ਕੀਤੇ ਗਏ ਕੁਝ ਹੁਕਮਨਾਮਿਆਂ ਤੋਂ, ਇਹ ਗਲ ਕੁਝ ਹੱਦ ਤਕ ਸਾਬਤ ਵੀ ਹੁੰਦੀ ਹੈ ਕਿ ਗੁਰੂ ਜੀ ਨੇ 1699 ਈ. ਦੀ ਵਿਸਾਖੀ ਤੋਂ ਪਹਿਲਾਂ ਹੀ ਸਿੱਖ ਸੰਗਤਾਂ ਨੂੰ ਮਸੰਦਾਂ ਤੋਂ ਖਬਰਦਾਰ ਕਰ ਦਿੱਤਾ ਸੀ।[33] 30 ਮਾਰਚ, 1699 ਦੇ ਦਿਨ ਤਾ ਖਾਲਸੇ ਦੀ ਸਾਜਨਾ ਦਾ ਇਕ ਨਿਸਚਤ ਐਲਾਨ ਸੀ। ਭਾਵ ਕਿ ਇਸ ਦਿਨ ਇਕ ਨਿਸ਼ਚਿਤ ਲਾਈਨ ਖਿੱਚ ਦਿੱਤੀ ਗਈ ਸੀ ਕਿ ਅਜ ਤੋਂ ਖਾਲਸੇ ਦਾ ਜਨਮ ਹੋਇਆ ਹੈ ਜਾਂ ਸਿਰਜਣਾ ਹੋਈ ਹੈ। ਇਸ ਸਮੇਂ ਤਕ ਗੁਰੂ ਜੀ ਦੋ ਲੜਾਈਆਂ ਲੜ ਚੁੱਕੇ ਸਨ, ਕਈ ਮੁਹਿੰਮਾ ਨੂੰ ਠੱਲ੍ਹ ਪਾ ਚੁੱਕੇ ਸਨ ਅਤੇ ਕੁਝ ਇਕ ਲੜਾਈਆਂ ਵਿਚ ਨਿਰਣਈ ਹਿੱਸਾ ਪਾ ਚੁੱਕੇ ਸਨ। ਅਰਥਾਤ 30 ਮਾਰਚ, 1699 ਤਕ ਗੁਰੂ ਜੀ ਦੀ ਤਾਕਤ ਆਨੰਦਪੁਰ ਸਾਹਿਬ ਵਿਚ ਪੂਰੀ ਤਰ੍ਹਾਂ ਸਥਾਪਤ ਹੋ ਚੁੱਕੀ ਸੀ ਅਤੇ ਇਹ ਵੀ ਹੋ ਸਕਦਾ ਹੈ ਕਿ ਗੁਰੂ ਜੀ ਨੂੰ ਇਸ ਗੱਲ ਦਾ ਨਿਸ਼ਚਾ ਹੋ ਗਿਆ ਹੋਵੇ ਕਿ ਹੁਣ ਉਨ੍ਹਾਂ ਵਲੋਂ ਖਾਲਸੇ ਦੀ ਸਾਜਨਾ ਦੇ ਐਲਾਨ ਦਾ ਕਿਸੇ ਪਾਸਿਓਂ ਕੋਈ ਵਿਰੋਧ ਨਹੀਂ ਕਰ ਸਕੇਗਾ। ਖਾਲਸੇ ਦੀ ਸਾਜਨਾ ਦਾ ਐਲਾਨ ਸਿੱਖਾਂ ਦੀ ਸੁਤੰਤਰ ਹੋਂਦ ਦਾ ਜਾਂ ਸਿੱਖ ਸਮਾਜ ਦੀ ਸੁਤੰਤਰਤਾ ਦਾ ਹੀ ਐਲਾਨ ਸੀ ਅਤੇ ਅਜਿਹੇ ਐਲਾਨ ਉਸ ਸਮੇਂ ਹੀ ਕੀਤੇ ਜਾਂਦੇ ਹਨ ਜਦੋਂ ਤਾਕਤ ਪੂਰੀ ਤਰ੍ਹਾਂ ਸਥਾਪਤ ਹੋ ਚੁੱਕੀ ਹੋਵੇ। ਨਹੀਂ ਤਾਂ ਕੋਈ ਵੀ ਵਿਰੋਧੀ ਤਾਕਤ ਅਜਿਹੇ ਐਲਾਨ ਨੂੰ ਬਗਾਵਤ ਦਾ ਐਲਾਨ ਕਹਿ ਕੇ ਕਦੇ ਵੀ ਕੁਚਲ ਸਕਦੀ ਸੀ।

---

33. ਗੁਰੂ ਗੋਬਿੰਦ ਸਿੰਘ ਜੀ ਦਾ ਇਕ ਹੁਕਮਨਾਮਾ, ਜੋ ਸੰਗਤ ਮਾਛੀਵਾੜੇ ਦੀ ਨੂੰ ਲਿਖਿਆ ਹੋਇਆ ਹੈ, ਖਾਲਸੇ ਦੀ ਸਾਜਨਾ ਤੋਂ ਪਹਿਲਾਂ ਦਾ ਹੈ। ਇਸ ਵਿਚ, "ਸੰਗਤਿ ਮੇਰਾ ਖਾਲਸਾ" ਹੈ ਅਤੇ "ਮਸੰਦਾਂ ਨੋ ਮੰਨਣਾ ਨਾਹੀ" ਆਦਿ ਹਦਾਇਤਾਂ ਲਿਖੀਆਂ ਗਈਆਂ ਹਨ। ਇਸ ਗੱਲ ਤੋਂ ਇਹ ਸਮਝਿਆ ਜਾ ਸਕਦਾ ਹੈ ਕਿ ਗੁਰੂ ਜੀ ਨੇ ਖਾਲਸੇ ਦੀ ਸਾਜਨਾ ਤੋਂ ਪਹਿਲਾ ਹੀ ਮਸੰਦ ਸਿਸਟਮ ਨੂੰ ਬੰਦ ਕਰ ਦਿੱਤਾ ਸੀ।

ਵਿਸਾਖੀ ਨਵੇ ਸਾਲ ਦੀ ਪਰਤੀਕ ਹੈ। ਇਸ ਲਈ ਨਵੇਂ ਸਾਲ ਦੀ ਪਹਿਲੀ ਤਾਰੀਖ ਨੂੰ ਗੁਰੂ ਜੀ ਨੇ ਖਾਲਸੇ ਦੀ ਸੁਤੰਤਰਤਾ ਦਾ ਐਲਾਨ ਕੀਤਾ। ਇਸ ਵਿਸਾਖੀ ਨੂੰ ਦੂਰ ਦੁਰਾਡੇ ਦੀਆਂ ਸਭ ਸਿੱਖ ਸੰਗਤਾ ਨੂੰ ਆਨੰਦਪੁਰ ਸਾਹਿਬ ਵਿਖੇ ਇਕੱਠੀਆਂ ਹੋਣ ਲਈ ਸੱਦਿਆ ਗਿਆ। ਇਕ ਅਨੁਮਾਨ ਅਨੁਸਾਰ ਅੱਸੀ ਹਜਾਰ ਸਿੰਘ ਇਕੱਠੇ ਹੋਏ।[34] ਇਸ ਇਕੱਠ ਵਿਚੋਂ ਗੁਰੂ ਜੀ ਨੇ ਐਸੇ ਪੰਜ ਸਿੰਘ ਚੁਣੇ ਜਿਨ੍ਹਾਂ ਨੇ ਗੁਰੂ ਜੀ ਦੀ ਪਰਖ ਅਨੁਸਾਰ ਆਪਣੇ ਸੀਸ ਗੁਰੂ ਜੀ ਨੂੰ ਅਰਪਣ ਕਰ ਦਿੱਤੇ ਸਨ। ਇਹ ਪੰਜ ਸਿੰਘ ਸਨ: ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਅਤੇ ਭਾਈ ਹਿੰਮਤ ਸਿੰਘ। ਇਹ ਪੰਜੇ ਸਿੰਘ ਜਿਥੇ ਸਮਾਜ ਦੀਆਂ ਵੱਖ-ਵੱਖ ਜਾਤਾਂ ਦੇ ਨੁਮਾਇੰਦੇ ਸਨ ਉਥੇ ਸਮੁੱਚੇ ਦੇਸ਼ ਦੇ ਵੱਖ-ਵੱਖ ਖੇਤਰਾਂ ਦੇ ਵੀ ਨੁਮਾਇੰਦੇ ਸਨ। ਭਾਈ ਦਯਾ ਸਿੰਘ ਖੱਤਰੀ ਜਾਤ ਦਾ ਅਤੇ ਲਾਹੌਰ ਖੇਤਰ ਦਾ ਨੁਮਾਇੰਦਾ ਸੀ। ਭਾਈ ਧਰਮ ਸਿੰਘ ਦਿੱਲੀ ਦੇ ਖੇਤਰ ਦਾ ਜੱਟ ਸੀ। ਭਾਈ ਮੋਹਕਮ ਸਿੰਘ ਜਾਤ ਦਾ ਧੋਬੀ ਅਤੇ ਦਵਾਰਕਾ ਪੁਰੀ ਦੇ ਖੇਤਰ ਦਾ ਸੀ। ਭਾਈ ਸਾਹਿਬ ਸਿੰਘ ਜਾਤ ਦਾ ਨਾਈ ਅਤੇ ਦਖਣੀ ਭਾਰਤ ਦੇ ਬਿਦਰ ਖੇਤਰ ਦਾ ਸੀ। ਭਾਈ ਹਿੰਮਤ ਸਿੰਘ ਜਗਨ ਨਾਥ ਪੁਰੀ ਦਾ ਅਤੇ ਝਿਊਰ ਜਾਤੀ ਨਾਲ ਸਬੰਧਤ ਸੀ। ਇਉਂ ਪੰਜ ਜਾਤਾ ਦੇ ਪੰਜ ਨੁਮਾਇੰਦਿਆਂ ਨੂੰ ਇਕੱਠੇ ਕਰ ਕੇ ਜਾਤ-ਰਹਿਤ ਕੀਤਾ ਗਿਆ। ਇਨ੍ਹਾਂ ਦੇ ਪਹਿਲੇ ਨਾਂ ਬਦਲ ਦਿੱਤੇ ਗਏ ਸਨ। ਜਿਵੇਂ ਕਿ ਪਹਿਲਾਂ ਕਿਸੇ ਨਾਲ 'ਸਿੰਘ' ਸ਼ਬਦ ਨਹੀਂ ਸੀ ਪਰ ਹੁਣ ਇਨ੍ਹਾਂ ਨਾਲ 'ਸਿੰਘ' ਸ਼ਬਦ ਜੋੜ ਦਿੱਤਾ ਗਿਆ ਸੀ। ਪੰਜਾਂ ਦਾ ਪਹਿਲਾ ਧਰਮ, ਪਹਿਲੇ ਕਰਮ ਅਤੇ ਪਹਿਲੇ ਸਭ ਕਿਸਮ ਦੇ ਹੋਰ ਜਜਬਾਤੀ ਲਗਾਓ ਸਭ ਖ਼ਤਮ ਕਰ ਦਿੱਤੇ ਗਏ ਸਨ ਅਤੇ ਹੁਣ ਉਹ ਕੇਵਲ ਤੇ ਕੇਵਲ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸੇ ਸਨ। ਉਨ੍ਹਾਂ ਦਾ ਲਿਬਾਸ ਨਵਾਂ ਸੀ, ਉਨ੍ਹਾਂ ਦਾ ਧਰਮ ਨਵਾਂ ਸੀ ਅਤੇ ਉਨ੍ਹਾਂ ਦਾ ਮਾਰਗ ਨਵਾਂ ਸੀ। ਪੰਜਾਂ ਸਿੰਘਾਂ ਨੂੰ 'ਪੰਜ ਪਿਆਰਿਆਂ' ਦਾ ਵਿਸ਼ੇਸ਼ਣ ਪਰਦਾਨ ਕੀਤਾ ਗਿਆ। ਪੰਜੇ ਸਿੰਘ ਆਪਣਾ ਨਵਾਂ ਜੀਵਨ ਲੈ ਕੇ, ਨੀਲੇ ਪਹਿਰਾਵੇ ਵਿਚ,[35] ਪੂਰਨ ਹਥਿਆਰਬੰਦ ਕਰ ਕੇ ਸਿੱਖ ਸੰਗਤਾਂ ਦੇ ਸਾਹਮਣੇ ਲਿਆਂਦੇ ਗਏ। ਗੁਰੂ ਜੀ ਨੇ ਸਰਬ ਲੋਹ ਦੇ ਬਾਟੇ ਵਿਚ ਅੰਮਰਿਤ ਤਿਆਰ ਕੀਤਾ। ਸਰਬਲੋਹ ਦੇ ਬਾਟੇ ਵਿਚ ਸ਼ੁੱਧ ਪਾਣੀ ਪਾ ਕੇ ਇਸ ਵਿਚ ਪਤਾਸੇ ਮਿਲਾ ਕੇ, ਪੰਜ ਬਾਣੀਆਂ[36] ਦਾ ਉਚਾਰਣ ਕਰਦੇ ਹੋਏ ਦੋ ਧਾਰੇ ਖੰਡੇ ਨਾਲ ਹਿਲਾ ਕੇ ਅੰਮਰਿਤ ਤਿਆਰ ਕੀਤਾ ਗਿਆ। ਤਿਆਰ ਕੀਤਾ ਅੰਮਰਿਤ ਪੰਜ ਪਿਆਰਿਆਂ ਨੂੰ ਛਕਾਇਆ ਗਿਆ। ਅੰਮਰਿਤ ਛਕਾਉਣ ਦੀ ਰਸਮ ਨਾਲ ਇਹ ਪੰਜ ਪਿਆਰੇ ਗੁਰੂ ਜੀ ਦਾ ਖਾਲਸਾ ਬਣ ਗਏ ਸਨ। ਫਿਰ ਇਨ੍ਹਾਂ ਪੰਜ ਪਿਆਰਿਆਂ ਹੱਥੋਂ ਗੁਰੂ ਜੀ

---

34. Syad Muhammad Latif, *History of The Panjab*, New Delhi, 1964, p. 263; and Teja Singh Ganda Singh, *A Short History of The Sikhs*, Bombay, 1950, p. 66.
35. ਭਾਈ ਗੁਰਦਾਸ ਦੂਜੇ ਦੀ ਵਾਰ ਵਿਚੋਂ ਅਤੇ *ਮਹਿਮਾ ਪ੍ਰਕਾਸ਼* ਦੀ ਲਿਖਤ ਤੋਂ ਇਹ ਸਾਬਤ ਹੁੰਦਾ ਹੈ ਕਿ ਨਵੇਂ ਸਾਜੇ ਗਏ ਖਾਲਸੇ ਦਾ ਲਿਬਾਸ ਨੀਲੇ ਰੰਗ ਦਾ ਸੀ। ਜਿਵੇਂ ਕਿ: "ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ" ਵਾਰਾਂ ਭਾਈ ਗੁਰਦਾਸ ਜੀ, ਅੰਮ੍ਰਿਤਸਰ, 1981, 44ਵੀਂ ਵਾਰ, ਪੰਨਾ 440.
36. ਇਹ ਪੰਜ ਬਾਣੀਆ ਸਨ: ਜਪੁਜੀ ਸਾਹਿਬ, ਜਾਪੁ ਸਾਹਿਬ, ਪੰਜ ਸਵੈਯੇ ਪਾਤਸ਼ਾਹੀ ਦਸ, ਆਨੰਦ ਸਾਹਿਬ, ਅਤੇ ਚੋਪਈ। ਭਾਵੇਂ ਕਿਸੇ ਵੀ ਮੁਢਲੀ ਲਿਖਤ ਤੋਂ ਇਨਾ ਪੰਜ ਬਾਣੀਆਂ ਦੀ ਹਦਾਇਤ ਦੀ ਜਾਣਕਾਰੀ ਨਹੀਂ ਮਿਲਦੀ ਪਰ ਖਾਲਸਈ ਰਵਾਇਤ ਇਨ੍ਹਾਂ ਦੀ ਪਰੋੜਤਾ ਕਰਦੀ ਹੈ।

ਨੇ ਖੁਦ ਅੰਮਰਿਤ ਛਕਿਆ। ਇਸ ਨਾਲ ਗੁਰੂ ਅਤੇ ਪੰਜ ਪਿਆਰੇ ਇਕ ਦੂਜੇ ਵਿਚ ਅਭੇਦ ਹੋ ਗਏ। ਅਰਥਾਤ ਗੁਰੂ ਸਾਹਿਬ ਪੰਜ ਪਿਆਰਿਆਂ ਦੇ ਗੁਰੂ ਵੀ ਸਨ ਅਤੇ ਉਨ੍ਹਾਂ ਦੇ ਚੇਲੇ ਵੀ ਸਨ।[37] ਇਸ ਤਰ੍ਹਾਂ ਕਰਨ ਨਾਲ ਸਿਧਾਂਤਕ ਰੂਪ ਵਿਚ ਸ਼ਖਸ਼ੀ ਗੁਰਿਆਈ ਅਤੇ ਇਕ-ਪੁਰਖੀ ਲੀਡਰਸ਼ਿਪ ਖ਼ਤਮ ਹੋ ਗਈ ਸੀ ਅਤੇ ਪੰਜ-ਪੁਰਖੀ ਅਗਵਾਈ ਸਥਾਪਤ ਕਰ ਦਿੱਤੀ ਗਈ ਸੀ। ਗੁਰੂ ਜੀ ਵਲੋਂ ਸਾਜੇ ਗਏ ਪੰਜ ਪਿਆਰੇ ਖਾਲਸਾ ਪੰਥ ਦੀ ਪੰਜ-ਪੁਰਖੀ ਲੀਡਰਸ਼ਿਪ ਦਾ ਰੂਪ ਸਨ।

ਪੰਜ ਪਿਆਰਿਆਂ ਪਾਸੋਂ ਫਿਰ ਬਾਕੀ ਦੀਆਂ ਸਿੱਖ ਸੰਗਤਾਂ ਨੂੰ ਅੰਮਰਿਤ ਛਕਾਇਆ ਗਿਆ। ਇਹ ਜਾਣਕਾਰੀ ਮਿਲਦੀ ਹੈ ਕਿ ਇਸ ਦਿਨ ਬੀਹ ਹਜ਼ਾਰ ਲੋਕਾਂ ਵਲੋਂ ਅੰਮਰਿਤ ਛਕਿਆ ਗਿਆ ਸੀ। ਅੰਮਰਿਤ ਛਕਾਉਣ ਦੀ ਰਸਮ ਤੋਂ ਖਿਝ ਕੇ ਉਥੇ ਮੌਜੂਦ ਬਰਾਹਮਣ ਅਤੇ ਕੁਝ ਖੱਤਰੀ ਲੋਕ ਇਕੱਠ ਵਿਚੋਂ ਉਠ ਕੇ ਵੀ ਚਲੇ ਗਏ ਸਨ ਕਿਉਂਕਿ ਉਹ ਨਹੀਂ ਚਾਹੁੰਦੇ ਸਨ ਕਿ ਚੂੜੇ-ਚਮਿਆਰਾਂ, ਨਾਈ, ਤੇਲੀ ਜਾਂ ਝਿਊਰ ਲੋਕਾਂ ਨੂੰ ਬਰਾਹਮਣ ਅਤੇ ਖੱਤਰੀ ਜਾਤੀ ਦੇ ਲੋਕਾਂ ਨਾਲ ਇਕੱਠਾ ਅੰਮਰਿਤ ਛਕਾਇਆ ਜਾਵੇ।[38] ਪਰ ਗੁਰੂ ਜੀ ਨੇ ਇਨ੍ਹਾਂ ਲੋਕਾਂ ਦੀ ਕੋਈ ਪਰਵਾਹ ਨਹੀਂ ਕੀਤੀ ਸਗੋਂ ਗੱਜ ਬੱਜ ਕੇ ਐਲਾਨ ਕੀਤਾ ਕਿ ਇਹ ਗਰੀਬ ਲੋਕ ਹੀ ਉਨ੍ਹਾਂ ਦੀ ਅਸਲ ਸ਼ਕਤੀ ਹਨ।[39]

ਖਾਲਸੇ ਦੀ ਸਾਜਨਾ ਨਾਲ ਸਿੱਖ ਧਰਮ ਦਾ ਸਾਰਾ ਢਾਂਚਾ ਇਕ ਵਿਸ਼ੇਸ਼ ਕਿਸਮ ਦੇ ਜ਼ਾਬਤੇ ਵਿਚ ਪਰੋ ਦਿੱਤਾ ਗਿਆ ਸੀ। ਇਸ ਨਾਲ ਕੁਝ ਨਵੀਆਂ ਗੱਲਾਂ ਵੀ ਹੋਂਦ ਵਿਚ ਆਈਆਂ ਅਤੇ ਕੁਝ ਪਹਿਲੀਆਂ ਗੱਲਾਂ ਨੂੰ ਇਕ ਨਿਸ਼ਚਤ ਰੂਪ ਦੇ ਕੇ ਲਾਗੂ ਕੀਤਾ ਗਿਆ। ਵੈਸੇ ਖਾਲਸੇ ਦੇ ਸਿਧਾਂਤ ਉਹ ਹੀ ਸਨ ਜੋ ਪਹਿਲਾਂ ਤੋਂ ਹੀ ਸਿੱਖ ਧਰਮ ਵਿਚ ਤੁਰੇ ਆ ਰਹੇ ਸਨ। ਖਾਲਸਾ ਸਾਜਨ ਨਾਲ ਫ਼ਰਕ ਸਿਰਫ ਇਹ ਪਿਆ ਸੀ ਕਿ ਸਿੱਖ ਧਰਮ ਦੇ ਪਰਵਾਹ ਨੂੰ ਇਕ ਨਿਸ਼ਚਤ ਰੂਪ ਦੇ ਦਿੱਤਾ ਗਿਆ ਸੀ। ਪਰ ਕੁਝ ਇਕ ਨਿਯਮ ਨਵੇਂ ਰੂਪ ਵਿਚ ਵੀ ਲਾਗੂ ਕੀਤੇ ਗਏ ਸਨ। ਜੋ ਨਿਯਮ ਅਤੇ ਸਿਧਾਂਤ ਖਾਲਸੇ ਲਈ ਨਿਸ਼ਚਤ ਕੀਤੇ ਗਏ ਸਨ ਉਨ੍ਹਾਂ ਵਿਚੋਂ ਕਈਆਂ ਦੀ ਤਾਂ ਸਮਕਾਲੀ ਜਾਂ ਮੌਲਿਕ ਸਰੋਤਾਂ ਤੋਂ ਪਰੋੜਤਾ ਹੋ ਜਾਂਦੀ ਹੈ ਅਤੇ ਕਈ ਪਰੰਪਰਿਕ ਤੌਰ 'ਤੇ ਮੰਨੀਦੇ ਆ ਰਹੇ ਹਨ। ਇਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ।

ਖਾਲਸੇ ਦੀ ਸਾਜਨਾ ਤੋਂ ਪਹਿਲਾਂ ਗੁਰੂ ਸਾਹਿਬਾਨ ਵਲੋਂ ਕਿਸੇ ਵਿਅਕਤੀ ਨੂੰ ਸਿੱਖ ਧਰਮ

---

37. ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ।
ਭਾਈ ਗੁਰਦਾਸ ਦੂਜਾ, *ਪੂਰਵ ਅੰਕਤ*, ਵਾਰ 41ਵੀਂ।

38. Macauliffe, *The Sikh Religion*, Vol. V, New Delhi, 1963, p. 94; and Indubhusan Banerjee, *Evolution of The Khalsa*, vol. II, Calcutta, 1962, p. 120

39. ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ ॥
ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ।
ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨ ਹੀ ਕੀ ਕ੍ਰਿਪਾ ਸਭ ਸਤ੍ਰ ਮਰੇ।
ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀਂ ਮੋ ਸੋ ਗਰੀਬ ਕਰੋਰ ਪਰੇ।
ਗੁਰੂ ਗੋਬਿੰਦ ਸਿੰਘ ਜੀ, *ਦਸਮ ਗ੍ਰੰਥ*, ਪੰਨਾ 716.

ਵਿਚ ਸ਼ਾਮਲ ਕਰਨ ਦੀ ਕੋਈ ਨਿਸ਼ਚਤ ਰਸਮ ਨਹੀਂ ਸੀ ਅਪਣਾਈ ਜਾਂਦੀ।[40] ਪਰ ਹੁਣ ਇਕ ਨਿਸ਼ਚਤ ਰਸਮ ਸਥਾਪਤ ਕਰ ਦਿੱਤੀ ਗਈ ਸੀ। ਵਿਸ਼ੇਸ਼ ਵਿਧੀ ਰਾਹੀਂ ਪੰਜ ਪਿਆਰਿਆਂ ਵਲੋਂ ਤਿਆਰ ਕੀਤੀ ਰਸਮ ਦੁਆਰਾ ਤਿਆਰ ਕੀਤਾ ਅੰਮਰਿਤ ਛਕ ਕੇ ਹੀ ਕੋਈ ਵਿਅਕਤੀ ਖਾਲਸਈ ਮੁੱਖ ਧਾਰਾ ਵਿਚ ਸ਼ਾਮਲ ਹੋ ਸਕਦਾ ਸੀ।

ਹਰ ਇਕ ਖਾਲਸੇ ਨੂੰ ਆਪਣੇ ਨਾਵਾਂ ਨਾਲ 'ਸਿੰਘ' ਅਤੇ 'ਕੌਰ' ਦੇ ਵਿਸ਼ੇਸ਼ਣ ਜੋੜਨੇ ਜ਼ਰੂਰੀ ਬਣਾ ਦਿੱਤੇ ਗਏ ਸਨ। ਮਰਦਾਂ ਲਈ 'ਸਿੰਘ' ਦਾ ਅਤੇ ਔਰਤਾਂ ਲਈ 'ਕੌਰ' ਦਾ ਵਿਸ਼ੇਸ਼ਣ ਨਿਸ਼ਚਤ ਕੀਤਾ ਗਿਆ। 'ਸਿੰਘ' ਦਾ ਅਰਥ ਸ਼ੇਰ ਹੈ ਅਤੇ 'ਕੌਰ' ਦਾ ਅਰਥ ਹੈ ਰਾਜਕੁਮਾਰ ਜਾਂ ਕੁੰਵਰ। ਅੰਮਰਿਤ ਛਕਾਉਣ ਦਾ ਮੁੱਖ ਮਨੋਰਥ ਵਿਅਕਤੀ ਨੂੰ ਨਿਰਭੈ ਅਤੇ ਨਿਡਰ ਬਣਾਉਣ ਦਾ ਸੀ ਤਾਂ ਕਿ ਉਹ ਭੈ-ਮੁਕਤ ਹੋ ਕੇ ਗੁਲਾਮੀ ਦੀਆਂ ਜ਼ੰਜੀਰਾਂ ਤੋੜਨ ਲਈ ਸੰਘਰਸ਼ ਕਰਨ। ਔਰਤ ਨੂੰ ਸਮਾਜ ਵਿਚ ਕੋਈ ਇੱਜ਼ਤਦਾਰ ਰੁਤਬਾ ਪਰਾਪਤ ਨਹੀਂ ਸੀ। ਔਰਤ ਨੂੰ ਸਮਾਜਿਕ ਤੌਰ 'ਤੇ ਸਤਿਕਾਰ ਦਾ ਪਾਤਰ ਬਣਾਉਣ ਲਈ ਉਸ ਦੇ ਨਾਂ ਨਾਲ ਕੌਰ ਸ਼ਬਦ ਦੇ ਰੂਪ ਵਿਚ ਐਸਾ ਵਿਸ਼ੇਸ਼ਣ ਜੋੜਿਆ ਗਿਆ ਜਿਸ ਨਾਲ ਉਹ ਆਪਣੇ ਮਾਂ-ਬਾਪ ਦੀ ਲਾਡਲੀ ਸੰਤਾਨ ਸਮਝੀ ਜਾਣੀ ਸੀ। ਕੌਰ ਜਾਂ ਕੁੰਵਰ ਬਾਦਸ਼ਾਹ ਦਾ ਪਿਆਰਾ ਪੁੱਤਰ ਸਮਝਿਆ ਜਾਂਦਾ ਸੀ। ਔਰਤ ਨੂੰ ਉਸ ਦੇ ਬਾਪ ਦਾ ਕਰਾਊਨ ਪਰਿੰਸ ਅਰਥਾਤ ਕੁੰਵਰ ਜਾਂ ਰਾਜਕੁੰਵਰ ਦਰਸਾਇਆ ਗਿਆ ਸੀ। ਇਸੇ ਲਈ ਉਸ ਦੇ ਨਾਂ ਨਾਲ ਕੁੰਵਰ ਦਾ ਪੰਜਾਬੀ ਰੂਪ 'ਕੌਰ' ਸ਼ਬਦ ਜੋੜਿਆ ਗਿਆ ਸੀ। ਸਿੰਘ ਸ਼ਬਦ ਤਾਂ ਭਾਵੇਂ ਪਹਿਲਾਂ ਤੋਂ ਹੀ ਰਾਜਪੂਤਾਂ ਵਿਚ ਪਰਚੱਲਤ ਸੀ ਪਰ ਰਾਜਪੂਤਾਂ ਨੇ ਇਸ ਸਿੰਘ ਸ਼ਬਦ ਨੂੰ ਉਸ ਜਜ਼ਬਾਤੀ ਲਗਾਓ ਨਾਲ ਨਹੀਂ ਅਪਣਾਇਆ ਸੀ ਜਿਸ ਜਜ਼ਬਾਤੀ ਲਗਾਓ ਨਾਲ ਇਸ ਨੂੰ ਖਾਲਸੇ ਨੇ ਅਪਣਾਇਆ ਹੈ। ਸਿੱਖਾਂ ਵਿਚ ਇਹ ਸ਼ਬਦ ਉਨ੍ਹਾਂ ਦੀ ਕੌਮੀ ਇਕਰੂਪਤਾ ਦਾ ਲਖਾਇਕ ਬਣ ਗਿਆ ਹੈ ਜਦੋਂ ਕਿ ਰਾਜਪੂਤਾਂ ਵਿਚ ਇਸ ਦੀ ਕੋਈ ਵੀ ਧਾਰਮਿਕ ਜਾਂ ਸਮਾਜਿਕ ਮਹੱਤਤਾ ਨਹੀਂ ਹੈ। ਕੌਰ ਸ਼ਬਦ ਆਪਣੇ ਆਪ ਵਿਚ ਹੀ ਨਵਾਂ ਸ਼ਬਦ ਸੀ।

ਖਾਲਸੇ ਨੂੰ ਪੰਜ ਕਕਾਰ ਪਹਿਨ ਕੇ ਰਖਣੇ ਜ਼ਰੂਰੀ ਬਣਾ ਦਿੱਤੇ ਗਏ ਸਨ। ਇਹ ਪੰਜ ਕਕਾਰ ਸਨ : ਕੇਸ, ਕੰਘਾ, ਕਿਰਪਾਨ, ਕੜਾ ਅਤੇ ਕਛਹਿਰਾ। ਕੇਸਾਂ ਨੂੰ ਸਾਬਤ ਸੂਰਤ ਰਖਣਾ ਜ਼ਰੂਰੀ ਸੀ। ਕੇਸਾਂ ਦੇ ਕੱਟੇ ਜਾਣ ਨਾਲ ਖਾਲਸੇ ਦੀ ਰਹਿਤ-ਮਰਯਾਦਾ ਭੰਗ ਹੋਣੀ ਸੀ। ਕੇਸਾਂ ਦੀ ਸਫਾਈ ਲਈ ਕੰਘੇ ਦੀ ਵਰਤੋਂ ਜ਼ਰੂਰੀ ਕੀਤੀ ਗਈ। ਸਵੈ-ਰਖਿਆ ਲਈ ਅਤੇ ਆਪਣੀ ਸੁਤੰਤਰ

---

40. ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲੇ ਨੌਂ ਗੁਰੂ ਸਾਹਿਬਾਨ ਸਮੇਂ ਕਿਸੇ ਵਿਅਕਤੀ ਨੂੰ ਸਿੱਖ ਧਰਮ ਵਿਚ ਸ਼ਾਮਲ ਕਰਨ ਸਮੇਂ ਕੀਤੀ ਜਾਂਦੀ ਕਿਸੇ ਵੀ ਰਸਮ ਦੀ ਕਿਸੇ ਵੀ ਲਿਖਤ ਤੋਂ ਪਰੋੜਤਾ ਨਹੀਂ ਹੁੰਦੀ। ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਵਿਅਕਤੀ ਨੂੰ ਸਿੱਖ ਬਣਾਉਣ ਸਮੇਂ ਬਰਤਨ ਵਿਚ ਪਾਏ ਜਲ ਨਾਲ ਗੁਰੂ ਸਾਹਿਬ ਦਾ ਅੰਗੂਠਾ ਛੁਹਾ ਦਿੱਤਾ ਜਾਂਦਾ ਸੀ ਜਾਂ ਜਲ ਵਾਲਾ ਬਰਤਨ ਕੁਝ ਸਮੇਂ ਲਈ ਗੁਰੂ ਜੀ ਦੇ ਮੰਜੇ ਹੇਠ ਰੱਖ ਦਿੱਤਾ ਜਾਂਦਾ ਸੀ। ਆਦਿ! ਆਦਿ!! ਪਰ ਅਜਿਹੀਆਂ ਗਲਾਂ ਦੀ ਕੋਈ ਵੀ ਸਮਕਾਲੀ ਜਾਂ ਪਰੰਪਰਿਕ ਗਵਾਹੀ ਨਹੀਂ ਮਿਲਦੀ।
41. ਇਹ ਵੀ ਮੰਨਿਆ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਵੀ ਖਾਲਸਾ ਸਾਜੇ ਜਾਣ ਤੋਂ ਪਹਿਲਾਂ ਗੋਬਿੰਦ ਰਾਏ ਜਾਂ ਗੋਬਿੰਦ ਦਾਸ ਸੀ ਅਤੇ ਗੋਬਿੰਦ ਸਿੰਘ ਸਿਰਫ ਅੰਮਰਿਤ ਛਕੇ ਜਾਣ ਦੇ ਪਿੱਛੋਂ ਹੀ ਪਰਚੱਲਤ ਹੋਇਆ ਸੀ।

ਹੋਂਦ ਨੂੰ ਦਰਸਾਉਣ ਲਈ ਕਿਰਪਾਨ ਦਾ ਪਹਿਨਣਾ ਜਰੂਰੀ ਕੀਤਾ ਗਿਆ। ਕੜਾ ਇਕ ਵਿਸ਼ੇਸ਼ ਜਾਬਤੇ ਦਾ ਪਰਤੀਕ ਹੈ। ਇਸ ਨੂੰ ਪਹਿਨਣਾ ਵੀ ਜਰੂਰੀ ਕੀਤਾ ਗਿਆ। ਕਛਹਿਰਾ ਜਤ-ਸਤ ਅਤੇ ਉਚ-ਆਚਰਣ ਦਾ ਪਰਤੀਕ ਮੰਨ ਕੇ ਖਾਲਸੇ ਲਈ ਜਰੂਰੀ ਕਰ ਦਿੱਤਾ ਗਿਆ ਸੀ। ਪੰਜ ਕਕਾਰਾਂ ਵਿਚੋਂ ਕਿਸੇ ਵੀ ਕਕਾਰ ਨੂੰ ਖਾਲਸੇ ਨੇ ਤਿਆਗਣਾ ਨਹੀਂ ਸੀ। ਇਹ ਖਾਲਸੇ ਦੇ ਕੌਮੀ ਲਿਬਾਸ ਦੀ ਨਿਸ਼ਾਨੀ ਹਨ।

ਖਾਲਸੇ ਨੂੰ ਹਰ ਪਰਕਾਰ ਦੇ ਨਸ਼ੇ ਤੋਂ ਦੂਰ ਰਹਿਣ ਲਈ ਹੁਕਮ ਦਿੱਤਾ ਗਿਆ। ਤਮਾਕੂ ਪੀਣ ਤੋਂ ਸਖਤ ਮਨਾਹੀ ਕੀਤੀ ਗਈ। ਇਸ ਦੇ ਨਾਲ ਹੀ ਇਹ ਵੀ ਕਿਹਾ ਗਿਆ ਕਿ ਖਾਲਸਾ ਹੁਕਾ ਪੀਣ ਵਾਲੇ (ਨੜੀਮਾਰ) ਵਿਅਕਤੀ ਨਾਲ ਕਿਸੇ ਤਰ੍ਹਾਂ ਦਾ ਵੀ ਸਮਾਜਿਕ ਰਿਸ਼ਤਾ ਨਾਤਾ ਨਾ ਰਖੇ।

ਖਾਲਸੇ ਦੀ ਸਾਜਨਾ ਤੋਂ ਪਹਿਲਾਂ ਕਿਉਂਕਿ ਸਿੱਖ ਧਰਮ ਦੇ ਨਿਯਮ ਸਖ਼ਤੀ ਨਾਲ ਲਾਗੂ ਨਹੀਂ ਸਨ ਇਸ ਕਰ ਕੇ ਕੁਝ ਉਹ ਲੋਕ ਜੋ ਬਰਾਹਮਣਾਂ ਅਤੇ ਖੱਤਰੀਆਂ ਵਿਚੋਂ ਸਨ ਆਪਣੇ ਮਾਤਾ-ਪਿਤਾ ਦੀ ਮੌਤ ਸਮੇਂ ਆਪਣੇ ਸਿਰਾਂ ਦੇ ਕੇਸ ਕਟਵਾ ਦਿੰਦੇ ਸਨ। ਹੁਣ ਗੁਰੂ ਜੀ ਨੇ ਇਸ ਗੱਲ ਨੂੰ ਪੂਰੀ ਸਖਤਾਈ ਨਾਲ ਬੰਦ ਕਰ ਦਿੱਤਾ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਭਾਵੇਂ ਕਿਸੇ ਦਾ ਵੀ ਮਾਤਾ-ਪਿਤਾ ਚੜਾਈ ਕਰ ਜਾਵੇ ਪਰ ਕਿਸੇ ਨੇ ਭੱਦਣ ਦੀ ਰਸਮ ਨਹੀਂ ਕਰਨੀ। ਭਾਵ ਕਿ ਸਿਰ ਦੇ ਕੇਸ ਨਹੀਂ ਕਟਵਾਉਣੇ।[42]

ਖਾਲਸੇ ਲਈ ਜੋ ਧਾਰਮਿਕ ਰਹਿਤ ਦੱਸੀ ਗਈ ਸੀ ਉਸ ਅਨੁਸਾਰ ਖਾਲਸੇ ਨੂੰ ਹਰ ਰੋਜ ਸਵੇਰੇ ਪੰਜ ਬਾਣੀਆਂ ਦਾ ਪਾਠ ਕਰਨਾ ਜਰੂਰੀ ਬਣਾ ਦਿੱਤਾ ਗਿਆ ਸੀ। ਇਨ੍ਹਾਂ ਪੰਜ ਬਾਣੀਆਂ ਵਿਚ ਜਪੁਜੀ ਸਾਹਿਬ, ਜਾਪ ਸਾਹਿਬ, ਸਵੱਯੇ, ਆਨੰਦ ਸਾਹਿਬ ਅਤੇ ਚੌਪਈ ਸ਼ਾਮਲ ਹਨ। ਖਾਲਸੇ ਨੇ ਸਿਰਫ ਦਸ ਗੁਰੂ ਸਾਹਿਬਾਨ ਦੀ ਸਿਖਿਆ ਵਿਚ ਹੀ ਵਿਸ਼ਵਾਸ਼ ਰਖਣਾ ਸੀ ਅਤੇ (ਗੁਰੂ) ਗਰੰਥ ਸਾਹਿਬ ਨੂੰ ਹੀ ਆਪਣਾ ਧਾਰਮਿਕ ਗਰੰਥ ਮੰਨਣਾ ਸੀ। ਇਸ ਤੋਂ ਇਲਾਵਾ ਹੋਰ ਕਿਸੇ ਵੀ ਦੇਵੀ-ਦੇਵਤੇ ਅਤੇ ਮੜੀ-ਮਸਾਣੀ ਵਿਚ ਵਿਸ਼ਵਾਸ ਨਹੀਂ ਸੀ ਰਖਣਾ।

ਖਾਲਸੇ ਲਈ ਦਸਾਂ ਨਹੁੰਆਂ ਦੀ ਕਿਰਤ ਕਰਨੀ ਜਰੂਰੀ ਸੀ। ਇਸ ਤਰ੍ਹਾਂ ਦੀ ਕਮਾਈ ਤੋਂ ਬਿਨਾਂ ਹੋਰ ਸਭ ਖਾਲਸੇ ਲਈ ਹਰਾਮ ਦੀ ਕਮਾਈ ਹੋਣੀ ਸੀ। ਅਰਥਾਤ ਖਾਲਸੇ ਲਈ ਇਹ ਜਰੂਰੀ ਸੀ ਕਿ ਉਹ ਕੰਮ ਕਰੇ, ਵੰਡ ਛਕੇ ਅਤੇ ਨਾਮ ਜਪੇ।

---

42. ਭੱਦਰ ਤਯਾਗ ਕਰੋ ਰੇ ਭਾਈ। ਤਬ ਸਿਖਨ ਯਹ ਬਾਤ ਸੁਨਾਈ।
ਮਾਤ ਪਿਤਾ ਮਰੇ ਜੇ ਕੋਈ। ਤਊ ਭੀ ਕਰਤ ਨਾ ਭੱਦਰ ਹੋਈ।
ਮਾਤ ਪਿਤਾ ਗੋਬਿੰਦ ਹਮਾਰਾ। ਏ ਸੰਸਾਰੀ ਝੂਠ ਪਸਾਰਾ।
ਤਾਂ ਪਰ ਭੱਦਰ ਮੂਲ ਨ ਕੀਜੈ। ਯਹ ਉਪਦੇਸ ਸਤਿ ਕਰ ਲੀਜੈ।
ਭੱਦਰ ਭਰਮ ਧਰਮ ਕਛੁ ਨਾਹੀ। ਨਿਹਚੈ ਜਾਨਿ ਸੰਤ ਮਨ ਮਾਹੀ।
ਸੰਗਤ ਭੱਦਰ ਮਤ ਕਰੋ ਖੁਰ ਨ ਲਾਵਊ ਸੀਸ।
ਮਾਤ ਪਿਤਾ ਕੋਈ ਮਰੇ ਸਤਿਗੁਰ ਕਰੀ ਹਦੀਸ।
ਕਵੀ ਸੈਨਾਪਤਿ, *ਪੂਰਵ ਅੰਕਤ*, ਪੰਨੇ 22-23

ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਹੁਕਮਨਾਮਿਆਂ ਤੋਂ,[43] ਕਵੀ ਸੈਨਾਪਤਿ ਦੀ ਸਮਕਾਲੀ ਲਿਖਤ[44] ਤੋਂ ਅਤੇ ਸਰੂਪ ਦਾਸ ਭੱਲਾ ਜੈਸੇ ਮੁਢਲੇ ਸਿੱਖ ਲੇਖਕਾਂ[45] ਤੋਂ ਇਸ ਗੱਲ ਦੀ ਬਹੁਤ ਤਕੜੀ ਗਵਾਹੀ ਮਿਲਦੀ ਹੈ ਕਿ ਗੁਰੂ ਜੀ ਨੇ ਖਾਲਸੇ ਨੂੰ ਬੜੀ ਸਖ਼ਤਾਈ ਨਾਲ ਸਮੰਦਾਂ ਦੇ ਬਾਈਕਾਟ ਕਰਨ ਦੀਆਂ ਹਦਾਇਤਾਂ ਦਿੱਤੀਆਂ ਸਨ। ਅਸਲ ਵਿਚ ਮਸੰਦ ਪਰਣਾਲੀ ਨੂੰ ਹਟਾ ਕੇ ਹੀ ਖਾਲਸਈ ਪਰਬੰਧ ਸਥਾਪਤ ਕੀਤਾ ਗਿਆ ਸੀ। ਮਸੰਦ ਇਤਨੇ ਬਦਨਾਮ ਹੋ ਗਏ ਸਨ ਕਿ ਗੁਰੂ ਸਾਹਿਬ ਨੂੰ ਉਨ੍ਹਾਂ ਦਾ ਬਾਈਕਾਟ ਕਰਵਾਉਣ ਲਈ ਸਿੱਖ ਸੰਗਤਾਂ ਨੂੰ ਅਨੇਕਾਂ ਹੁਕਮਨਾਮੇ ਜਾਰੀ ਕਰਨੇ ਪਏ ਸਨ। ਖਾਲਸੇ ਦੀ ਸਾਜਨਾ ਪਿੱਛੋਂ ਮਸੰਦ ਸਿੱਖ ਸਮਾਜ ਵਿਚੋਂ ਬਿਲਕੁਲ ਅਲੱਗ-ਥਲੱਗ ਕਰ ਦਿੱਤੇ ਗਏ ਸਨ।

ਖਾਲਸਾ ਭਾਈਚਾਰੇ ਵਿਚੋਂ ਅੰਮਰਿਤ ਦੀ ਰਸਮ ਨਾਲ ਬਰਾਹਮਣਵਾਦ ਦੀ ਪੈਦਾ ਕੀਤੀ ਹੋਈ ਜਾਤ-ਪਾਤ ਬਿਲਕੁਲ ਖ਼ਤਮ ਕਰ ਦਿੱਤੀ ਗਈ ਸੀ। ਅੰਮਰਿਤ ਛਕਣ ਤੋਂ ਪਿੱਛੋਂ ਹਰ ਵਿਅਕਤੀ ਦਾ ਪਿਛਲਾ ਜਾਤ ਸਬੰਧ ਖਤਮ ਸਮਝਿਆ ਜਾਂਦਾ ਹੈ, ਪਿਛਲਾ ਧਾਰਮਿਕ ਅਕੀਦਾ ਅਤੇ ਪਿਛਲੇ ਸਾਰੇ ਕੀਤੇ ਕਰਮ ਖ਼ਤਮ ਸਮਝੇ ਜਾਂਦੇ ਹਨ। ਖਾਲਸਾ ਬਣਨ ਉਪਰੰਤ ਬਿਲਕੁਲ ਇਕ ਨਵਾਂ ਜੀਵਨ ਸ਼ੁਰੂ ਹੁੰਦਾ ਹੈ ਜਿਸ ਵਿਚ ਸਭ ਬਰਾਬਰ ਹੁੰਦੇ ਹਨ। ਖਾਲਸੇ ਦਾ ਪਿਤਾ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਬੀਬੀ ਸਾਹਿਬ ਕੌਰ ਹਨ। ਖਾਲਸਾ ਵਾਸੀ ਆਨੰਦਪੁਰ ਸਾਹਿਬ ਦਾ ਹੈ। ਇਸ ਤਰ੍ਹਾਂ ਖਾਲਸਈ ਭਾਈਚਾਰਾ ਇਕ ਜਾਤ-ਰਹਿਤ ਸਮਾਜ ਅਤੇ ਆਨੰਦਪੁਰ ਸਾਹਿਬ ਦੀ ਨਾਗਰਿਕਤਾ ਵਾਲਾ ਰਾਸ਼ਟਰ ਬਣ ਕੇ ਸਾਹਮਣੇ ਆਇਆ। ਕਨਿੰਘਮ ਲਿਖਦਾ ਹੈ ਕਿ ਇਹ ਗੱਲ ਖਾਲਸੇ ਦਾ ਇਕ ਉਦੇਸ਼ ਹੀ ਬਣ ਗਈ ਸੀ ਕਿ ਨਵੇਂ ਸਜੇ ਖਾਲਸੇ ਦੀ ਪਿਛਲੀ ਕਿਰਤਨਾਸ਼, ਕੁਲਨਾਸ਼, ਧਰਮਨਾਸ ਅਤੇ ਕਰਮਨਾਸ਼ ਸਮਝੀ ਜਾਂਦੀ ਸੀ। ਇਹੀ ਲੇਖਕ ਅਗੇ ਜਾ ਕੇ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਆਪਣੇ ਸਿੰਘ ਕੋਲੋਂ ਉਸ ਦੇ ਪਹਿਲੇ ਵਿਸ਼ਵਾਸ ਅਤੇ

---

43. ਮਿਸਾਲ ਦੇ ਤੌਰ 'ਤੇ ਗੁਰੂ ਜੀ ਨੇ ਸੰਗਤ ਪਟਣ ਸ਼ੇਖ ਫਰੀਦ ਦੇ ਨਾਂ ਭੇਜੇ ਇਕ ਹੁਕਮਨਾਮੇ ਵਿਚ ਇਉਂ ਲਿਖਿਆ ਹੈ

"ਸੰਗਤਿ ਮੇਰਾ ਖਾਲਸਾ ਹੈ ਜੋ ਗੁਰੂ ਕੇ ਨਵਿਤ ਕਾ ਹੋਵੇ ਸੋ ਕਿਸੇ ਮਸੰਦ ਨੋ ਨਾਹੀ ਦੇਵਣਾ ਆਪਣੇ ਪਾਸ ਰਖਣਾ"..... ।

*ਹੁਕਮਨਾਮੇ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1985, ਪੰਨਾ 162-63.

44. ਮੰਨਤ ਗੋਲਕ ਅਰ ਦਸਵੰਧ। ਘਰਿ ਮੈ ਰਾਖੇ ਤਜੋ ਮਸੰਦ।
ਭੇਟਾ ਕਾਰ ਸਤਿਗੁਰ ਕੀ ਹੋਇ। ਜਾਇ ਹਜੂਰਿ ਚੜਾਵੈ ਸੋਇ।

——— ——— ———

ਕਰਨਹਾਰ ਕਰਤਾਰ ਹੁਕਮ ਕਰਤੇ ਕੀਆ।
ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ।
*ਸ੍ਰੀ ਗੁਰ ਸੋਭਾ*, ਪੰਨੇ 23-24.

45. ਮੇਰਾ ਸਿਖ ਮਸੰਦ ਨਹੀ ਮਾਨੇ। ਜਿਸ ਹਥ ਹੁਕਮ ਹੋਇ ਤਿਸ ਜਾਨੇ।
ਪੂਜਾ ਪਾਠ ਮਮ ਕਰੇ ਹਜੂਰ। ਮੈ ਮਸੰਦ ਸਭ ਕੀਨੇ ਦੂਰ।
ਮੇਰੋ ਸਿਖ ਮਸੰਦ ਨਹੀ ਮਿਲੇ। ਜੋ ਗੁਰਮੁਖ ਤਾਂ ਸਿਉਂ ਮਿਲ ਚਲੇ।
ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਭਾਗ ਦੂਜਾ, ਕਵਿਤਾ), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971, ਪੰਨਾ 805.

ਭਰਮ ਨੂੰ ਖ਼ਤਮ ਕਰਵਾ ਦਿੱਤਾ ਸੀ।[46]

ਖਾਲਸੇ ਨੂੰ ਉੱਚੇ-ਸੁੱਚੇ ਆਚਰਣ ਦਾ ਧਾਰਨੀ ਬਣਾਉਣ ਲਈ ਇਹ ਸਖ਼ਤ ਹਦਾਇਤਾਂ ਸਨ ਕਿ ਉਹ ਆਪਣੀ ਪਤਨੀ ਤੋਂ ਬਿਨਾਂ ਹੋਰ ਸਭ ਔਰਤਾਂ ਨੂੰ ਆਪਣੀ ਉਮਰ ਮੁਤਾਬਕ ਮਾਵਾਂ, ਭੈਣਾਂ ਅਤੇ ਧੀਆਂ ਸਮਝੇ। ਵਿਆਹ ਸ਼ਾਦੀਆਂ ਸਿਰਫ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਕਰੇ।

ਖਾਲਸੇ ਨੂੰ ਹਦਾਇਤ ਸੀ ਕਿ ਉਹ ਸਮਾਜਿਕ ਤੌਰ 'ਤੇ ਨਾ ਹੀ ਤਾਂ ਉਨ੍ਹਾਂ ਲੋਕਾਂ ਨਾਲ ਵਰਤੇ ਜਿਹੜੇ ਲੜਕੀ ਨੂੰ ਜਨਮ ਸਮੇਂ ਹੀ ਮਾਰ ਦਿੰਦੇ ਸਨ ਅਤੇ ਨਾ ਹੀ ਉਨ੍ਹਾਂ ਲੋਕਾਂ ਨਾਲ ਕੋਈ ਸਮਾਜਿਕ ਸਬੰਧ ਰਖੇ ਜਿਹੜੇ ਹੁਕਾ ਪੀਦੇ ਸਨ। ਅਰਥਾਤ ਖਾਲਸੇ ਨੇ ਕੁੜੀਮਾਰ ਅਤੇ ਨੜੀਮਾਰ ਨਾਲ ਕੋਈ ਸਮਾਜਿਕ ਰਿਸ਼ਤਾ ਨਹੀਂ ਰਖਣਾ ਸੀ। ਇਸ ਤੋਂ ਇਲਾਵਾ ਗੁਰੂ-ਘਰ ਦੀਆਂ ਵਿਰੋਧੀ ਧਿਰਾਂ : ਮੀਣੇ, ਧੀਰ ਮੱਲੀਏ, ਰਾਮ ਰਾਈਏ ਅਤੇ ਮਸੰਦੀਆਂ, ਨਾਲ ਵੀ ਸਮਾਜਿਕ ਤੋੜ-ਵਿਛੋੜਾ ਰੱਖਣਾ ਸੀ।

ਖਾਲਸੇ ਲਈ ਜਰੂਰੀ ਸੀ ਕਿ ਉਹ ਮਸਲਮਾਨੀ ਤਰੀਕੇ ਅਨੁਸਾਰ ਮਾਰਿਆ ਗਿਆ ਸ਼ਿਕਾਰ ਜਾਂ ਜਾਨਵਰ ਨਾਂ ਖਾਵੇ। ਇਸ ਨੂੰ ਹਲਾਲ ਕੀਤਾ ਸ਼ਿਕਾਰ ਕਿਹਾ ਜਾਂਦਾ ਸੀ। ਜੇਕਰ ਖਾਲਸੇ ਨੇ ਮਾਸ ਖਾਣਾ ਹੈ ਤਾਂ ਸਿਰਫ ਆਪਣੇ ਹੱਥਾਂ ਰਾਹੀਂ ਝਟਕਾਏ ਗਏ ਜਾਨਵਰ ਦਾ ਮਾਸ ਹੀ ਖਾਵੇ ਨਹੀਂ ਤਾਂ ਉਸ ਨੂੰ ਸਾਦਾ ਭੋਜਨ ਹੀ ਛਕਣਾ ਚਾਹੀਦਾ ਹੈ।

ਖਾਲਸਾ ਆਪਸ ਵਿਚ ਇਕ ਦੂਜੇ ਨੂੰ ਮਿਲਦੇ ਸਮੇਂ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ਬੁਲਾਵੇ।

**ਖਾਲਸੇ ਦੀ ਸਾਜਨਾ ਦੇ ਪਰਭਾਵ ਅਤੇ ਮਹੱਤਵ** : ਖਾਲਸਾ ਪੰਥ ਦੀ ਸਾਜਨਾ ਦਾ ਇਕ ਦਮ ਬਹੁਤ ਤਿੱਖਾ ਪਰਤੀਕਰਮ ਵੀ ਹੋਇਆ ਅਤੇ ਇਸ ਦੇ ਸਿੱਖ ਸਮਾਜ ਉਪਰ ਪਰਭਾਵ ਵੀ ਬਹੁਤ ਦੂਰ ਰਸ ਵਾਲੇ ਹਨ। ਕਿਉਂਕਿ ਖਾਲਸਾ ਪੰਥ ਦੀ ਸਾਜਨਾ ਸਿੱਖ ਇਤਿਹਾਸ ਵਿਚ ਇਕ ਨਵਾਂ ਮੋੜ ਦੇਣ ਵਾਲੀ ਘਟਨਾ ਸੀ ਇਸ ਲਈ ਇਸ ਨੇ ਸਿੱਖ ਸੋਚ ਵਿਚ, ਸਿੱਖ ਸਮਾਜ ਦੀ ਬਣਤਰ ਵਿਚ, ਸਿੱਖਾਂ ਦੇ ਬਾਕੀ ਦੇ ਸਮਾਜਿਕ ਫਿਰਕਿਆਂ ਦੇ ਆਪਸੀ ਸਬੰਧਾ ਵਿਚ ਇਨਕਲਾਬੀ ਤਬਦੀਲੀਆਂ ਲਿਆਂਦੀਆਂ। ਇਨ੍ਹਾਂ ਕਰਾਂਤੀਕਾਰੀ ਤਬਦੀਲੀਆਂ ਦੇ ਸਮਾਜਿਕ ਅਤੇ ਰਾਜਨੀਤਕ ਪਰਭਾਵ ਵੀ ਪਏ ਅਤੇ ਇਹ ਪਰਭਾਵ ਸਿੱਖ ਇਤਿਹਾਸ ਨੂੰ ਨਵੇਂ ਦਿਸ਼ਾ-ਨਿਰਦੇਸ਼ ਦੇਣ ਵਾਲੇ ਸਾਬਤ ਹੋਏ।

1. **ਸੁਤੰਤਰਤਾ ਦਾ ਐਲਾਨਨਾਮਾ** : ਖਾਲਸਾ ਪੰਥ ਦੀ ਸਾਜਨਾ ਅਸਲ ਵਿਚ ਸਿੱਖਾਂ ਦੀ ਸੁਤੰਤਰਤਾ ਹਾਸਲ ਕਰਨ ਦਾ ਇਕ ਐਲਾਨਨਾਮਾ ਸੀ। ਇਹ ਸੁਤੰਤਰਤਾ ਸਮਾਜਿਕ ਪੱਖੋਂ ਵੀ ਸੀ ਤੇ ਰਾਜਨੀਤਕ ਪੱਖੋਂ ਵੀ ਸੀ। ਸਮਾਜਿਕ ਪੱਖੋਂ ਇਸ ਕਰ ਕੇ ਸੀ ਕਿ ਪਹਿਲਾਂ ਸਿੱਖ ਸੰਗਤਾਂ ਮਸੰਦਾਂ ਦੇ ਅਧੀਨ ਸਨ ਅਤੇ ਉਨ੍ਹਾਂ ਦੀ ਸੁਤੰਤਰ ਹੋਂਦ ਨਹੀਂ ਸੀ। ਉਨ੍ਹਾਂ ਦਾ ਗੁਰੂ ਨਾਲ ਸਬੰਧ ਸਿਰਫ ਮਸੰਦਾਂ ਦੁਆਰਾ ਹੀ ਜੁੜਿਆ ਹੋਇਆ ਸੀ। ਮਸੰਦ, ਗੁਰੂ ਅਤੇ ਸੰਗਤਾਂ ਵਿਚਕਾਰ, ਇਕ ਬਹੁਤ ਹੀ ਮਹੱਤਵਪੂਰਨ ਕੜੀ ਬਣੇ ਹੋਏ ਸਨ ਪਰ ਖਾਲਸੇ ਦੀ ਸਾਜਨਾ ਨਾਲ ਮਸੰਦ ਸਿਸਟਮ ਨੂੰ

---

46 Their words must be Kritnash, Dharmnash, Karmnash, the forsaking of occupation and family, belief and ceremonies. "Gobind thus abolished social distinctions and took away from his followers each ancient solace of superstition."
Cunningham, *A History of The Sikhs*, New Delhi, 1985, pp. 64-65

ਖ਼ਤਮ ਕਰ ਦਿੱਤਾ ਗਿਆ ਸੀ ਅਤੇ ਸਿੱਖ ਸੰਗਤਾਂ ਦਾ ਪਰਬੰਧ ਉਨ੍ਹਾਂ ਦੇ ਆਪਣੇ ਹੱਥਾਂ ਵਿਚ ਹੀ ਦੇ ਦਿੱਤਾ ਗਿਆ ਸੀ। ਸੰਗਤਾਂ ਖਾਲਸਾ ਬਣਕੇ, ਇਕ ਤਾਂ ਇਕ-ਪੁਰਖੀ ਅਗਵਾਈ ਦੀ ਥਾਂ ਤੇ ਪੰਜ-ਪੁਰਖੀ ਲੀਡਰਸ਼ਿਪ ਦੇ ਲੋਕਤੰਤਰੀ ਢਾਂਚੇ ਵਿਚ ਜਥੇਬੰਦ ਹੋ ਗਈਆਂ ਸਨ ਅਤੇ ਦੂਜਾ ਇਹ ਪੰਜ-ਪੁਰਖੀ ਲੀਡਰਸ਼ਿਪ ਵੀ ਸੰਗਤ ਨੇ ਆਪਣੇ ਵਿਚੋਂ ਆਪ ਹੀ ਚੁਣਨੀ ਸੀ। ਇਸ ਤਰ੍ਹਾਂ ਜਿਥੇ ਸਿੱਖ ਸੰਗਤਾਂ ਮਸੰਦਾਂ ਦੇ ਕੰਟਰੋਲ ਤੋਂ ਆਜ਼ਾਦ ਹੋ ਗਈਆਂ ਸਨ ਉਥੇ ਉਨ੍ਹਾਂ ਵਿਚ ਜਮਹੂਰੀਅਤ ਦੀ ਭਾਵਨਾ ਵੀ ਆ ਗਈ ਸੀ। ਖਾਲਸਾ ਸਾਜੇ ਜਾਣ ਦੇ ਤੁਰੰਤ ਬਾਦ ਹੀ ਸਿੱਖ ਸੰਗਤਾਂ ਨੇ ਆਪੋ ਆਪਣੇ ਖੇਤਰਾਂ ਵਿਚ ਮਸੰਦਾਂ ਨੂੰ ਬਾਹਰ ਕੱਢ ਸੁਟਿਆ ਅਤੇ ਆਪਣੇ ਵਿਚੋਂ ਪਿਆਰਿਆ ਦੇ ਰੂਪ ਵਿਚ ਆਪਣੇ ਆਗੂ ਚੁਣ ਲਏ ਸਨ। ਅਸਲ ਵਿਚ ਖਾਲਸਾ ਸ਼ਬਦ ਦਾ ਭਾਵ ਹੀ ਸੁਤੰਤਰ ਮਨੁੱਖ ਤੋਂ ਹੈ ਇਸ ਲਈ ਜਦੋਂ ਸਿੱਖ ਸੰਗਤਾਂ ਨੂੰ ਖਾਲਸਾ ਬਣਾ ਦਿੱਤਾ ਗਿਆ ਤਾਂ ਉਹ ਸੁਤੰਤਰਤਾ ਦੇ ਅਹਿਸਾਸ ਨਾਲ ਇਤਨਾ ਉਤੇਜਿਤ ਹੋ ਗਈਆਂ ਕਿ ਉਹ ਆਪਣੇ ਆਪ ਨੂੰ ਇਕ ਸੁਤੰਤਰ ਰਾਸ਼ਟਰ ਹੀ ਸਮਝਣ ਲਗ ਪਈਆਂ ਸਨ। ਗੁਰੂ ਸਾਹਿਬ ਦਾ ਦਰਬਾਰੀ ਕਵੀ ਸੈਨਾਪਤਿ ਲਿਖਦਾ ਹੈ ਕਿ ਖਾਲਸਾ ਵੱਖ-ਵੱਖ ਜੱਥਿਆਂ ਦੇ ਰੂਪ ਵਿਚ ਘੋੜਸੁਆਰ ਹੋ ਕੇ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦੇ ਪਿੰਡਾਂ ਉਪਰ ਚੜ੍ਹਾਈਆਂ ਕਰਦਾ ਸੀ ਅਤੇ ਹਰ ਪਿੰਡ ਦੇ ਮੁਖੀ ਨੂੰ ਖਾਲਸਈ ਮਿਸ਼ਨ ਅਪਣਾਉਣ ਨੂੰ ਕਹਿੰਦਾ ਸੀ। ਜਿਹੜੇ ਪਿੰਡ ਖਾਲਸੇ ਦਾ ਮਿਸ਼ਨ ਅਪਣਾ ਲੈਂਦੇ ਸਨ ਉਨ੍ਹਾਂ ਨੂੰ ਖਾਲਸਾ ਆਪਣੀ ਰਾਖੀ ਵਿਚ ਲੈ ਲੈਂਦਾ ਸੀ ਅਤੇ ਜਿਹੜੇ ਪਿੰਡ ਖਾਲਸੇ ਦਾ ਮਿਸ਼ਨ ਨਹੀਂ ਅਪਣਾਉਂਦੇ ਸਨ ਉਨ੍ਹਾਂ ਨੂੰ ਖਾਲਸਾ ਸੋਧ ਦਿੰਦਾ ਸੀ।[47] ਇਸ ਤਰ੍ਹਾਂ ਖਾਲਸੇ ਦੀ ਸਾਜਨਾ ਦਾ ਜੋ ਫੌਰੀ ਤੌਰ 'ਤੇ ਪਰਭਾਵ ਪਿਆ ਉਹ ਸਿੱਖ ਸਮਾਜ ਵਲੋਂ ਆਪਣੀ ਸੁਤੰਤਰਤਾ ਦਾ ਪਰਗਟਾਵਾ ਸੀ।

2. **ਬਰਾਹਮਣਵਾਦ ਨੂੰ ਕਰਾਰੀ ਸੱਟ ਵਜੀ** : ਖਾਲਸਾ ਪੰਥ ਦੀ ਸਾਜਨਾ ਨੇ ਬਰਾਹਮਣਵਾਦ ਨੂੰ ਇਕ ਕਰਾਰੀ ਸੱਟ ਮਾਰੀ ਸੀ। ਬਰਾਹਮਣਵਾਦ ਜਾਤ-ਵੰਡ ਦਾ ਮੁਦਈ ਸੀ ਅਤੇ ਇਉਂ ਉਸ ਨੇ ਹਿੰਦੂ ਸਮਾਜ ਨੂੰ ਉਚੀਆਂ-ਨੀਵੀਆਂ ਜਾਤੀਆਂ ਵਿਚ ਵੰਡ ਰਖਿਆ ਸੀ। ਇਸ ਜਾਤ ਵੰਡ ਨੇ ਹਿੰਦੂ ਸਮਾਜ ਦੀ ਭਾਵਆਤਮਿਕ ਏਕਤਾ ਨੂੰ ਖ਼ਤਮ ਕਰਨ ਦਾ ਕੰਮ ਕੀਤਾ ਸੀ। ਖਾਲਸੇ ਦੀ ਸਾਜਨਾ ਪਿੱਛੋਂ ਪੂਰੀ ਸਖ਼ਤਾਈ ਨਾਲ ਇਹ ਜਾਤ-ਪਰਥਾ ਖ਼ਤਮ ਕਰ ਦਿੱਤੀ ਗਈ ਸੀ। ਅੰਮਿਰਤਧਾਰੀ ਖਾਲਸਾ ਭਾਈਚਾਰੇ ਵਿਚ ਜਾਤ-ਪਾਤ ਦੀ ਭਾਵਨਾ ਨੂੰ ਖਾਲਸਈ ਮਰਯਾਦਾ ਦੇ ਵਿਰੁੱਧ ਸਮਝਿਆ ਗਿਆ ਸੀ। ਜਾਤ-ਪਾਤ ਤੋੜਨ ਕਰ ਕੇ ਹੀ ਖਾਲਸੇ ਦੀ ਸਾਜਨਾ ਸਮੇਂ ਬਰਾਹਮਣਾਂ ਅਤੇ ਕਸ਼ੱਤਰੀਆਂ ਨੇ ਇਸ ਦਾ ਵਿਰੋਧ ਕੀਤਾ ਸੀ।[48] ਪਰ ਖਾਲਸਾ ਬਣੇ ਲੋਕਾਂ ਨੇ

---

47. ਨਗਰ ਨਗਰ ਤੇ ਖਾਲਸਾ ਆਵਤ ਹੈ ਤਿਹ ਠਉਰ।
ਦਰਸ ਕਰਤ ਪ੍ਰਭ ਪੁਰਖ ਕੇ ਭਰਮ ਰਹਤ ਨਹੀਂ ਅਉਰ।
ਨਿਕਟ ਗਾਂਵ ਜੇਤੇ ਬਸੈ ਲਏ ਖਾਲਸੇ ਜੀਤ।
ਕੇਤਕ ਦਿਨ ਅਰ ਦੋਇ ਬਰਸ ਇਹਿ ਬਿਧਿ ਭਏ ਬਤੀਤ।
ਤਬੈ ਖਾਲਸਾ ਐਸੀ ਕਰੈ। ਹੁਇ ਅਸਵਾਰ ਗਾਂਵਨ ਪੈ ਚਰੈ।
ਜੋ ਆਗੈ ਤੇ ਮਿਲਨੇ ਆਵੈ। ਬਸਤ ਰਹੈ ਕਛੁ ਭੇਟ ਚੜਾਵੈ।
ਕਰੈ ਬਿਲੰਮ ਭੇਟ ਨਹੀਂ ਦੇਈ। ਤਾ ਕੋ ਲੂਟ ਖਾਲਸਾ ਲੇਈ।
*ਸ੍ਰੀ ਗੁਰ ਸ਼ੋਭਾ*, ਪੰਨਾ 66.

48. ਤਬ ਹੰਕ੍ਰਿਤ ਮਨ ਬਿਪਨ ਕੀਨਾ। ਧਨ ਕੋ ਰਾਜ ਹਮੈ ਗੁਰ ਦੀਨਾ।
——— ——— ———
ਜੇ ਤੁਮ ਅਬ ਹੀ ਬਿਘਨ ਲਖਾਏ। ਪੰਥ ਬੀਚ ਆਦਰ ਨਹੀ ਪਾਏ।
ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10* (1843 ਈ. ਸੰ. ਸਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 133-34.

ਇਕ ਦਮ ਆਪਣੇ ਜਨੇਊ ਤੋੜ ਸੁਟੇ ਸਨ ਅਤੇ ਤਿਲਕ ਲਾਹ ਦਿੱਤੇ ਸਨ।[49] ਇਸ ਤਰ੍ਹਾਂ ਇਕ ਕਿਸਮ ਦੀ, ਖਾਲਸੇ ਦੀ ਸਾਜਨਾ, ਬਰਾਹਮਣਵਾਦ ਦਾ ਹੰਕਾਰ ਤੋੜਨ ਵਾਲੀ ਬਣ ਗਈ ਸੀ।

3. **ਮਸੰਦ ਪਰਣਾਲੀ ਦਾ ਅੰਤ** : ਮਸੰਦ ਪਰਣਾਲੀ, ਜਿਹੜੀ ਗੁਰੂ ਅਰਜਨ ਦੇਵ ਜੀ ਤੋਂ ਸ਼ੁਰੂ ਕੀਤੀ ਗਈ ਸੀ ਅਤੇ ਜਿਸ ਨੇ ਉਸ ਸਮੇਂ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸਿੱਖ ਧਰਮ ਦੇ ਪਰਚਾਰ ਵਿਚ ਬਹੁਤ ਅਹਿਮ ਰੋਲ ਅਦਾ ਕੀਤਾ ਸੀ, ਹੁਣ ਖਾਲਸੇ ਦੀ ਸਾਜਨਾ ਨਾਲ ਬਿਲਕੁਲ ਹੀ ਖ਼ਤਮ ਹੋ ਗਈ ਸੀ। ਮਸੰਦਾਂ ਦਾ ਬਾਈਕਾਟ ਕਰਨਾ, ਖਾਲਸਈ ਮਰਯਾਦਾ ਦਾ ਇਕ ਜ਼ਰੂਰੀ ਅੰਗ ਬਣਾ ਦਿੱਤਾ ਗਿਆ ਸੀ। ਗੁਰੂ ਸਾਹਿਬ ਦੇ ਅਨੇਕਾਂ ਹੁਕਮਨਾਮਿਆਂ ਵਿਚ ਮਸੰਦਾਂ ਦਾ ਬਾਈਕਾਟ ਕਰਨ ਦੇ ਹੁਕਮ ਦਰਜ ਕੀਤੇ ਹੋਏ ਮਿਲਦੇ ਹਨ।

4. **ਸਖਸ਼ੀ ਗੁਰਿਆਈ ਦਾ ਅੰਤ** : ਭਾਵੇਂ ਅਮਲੀ ਤੌਰ 'ਤੇ ਸਖਸ਼ੀ ਗੁਰਿਆਈ ਦਾ ਅੰਤ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਨਾਲ ਹੀ ਹੋਇਆ ਸੀ ਪਰ ਇਸ ਨੂੰ ਸਿਧਾਂਤਕ ਤੌਰ 'ਤੇ ਖਾਲਸੇ ਦੀ ਸਾਜਨਾ ਸਮੇਂ ਹੀ ਖ਼ਤਮ ਕਰ ਦਿੱਤਾ ਗਿਆ ਸੀ। ਗੁਰੂ ਜੀ ਵਲੋਂ ਪੰਜ ਪਿਆਰਿਆਂ ਪਾਸੋਂ ਆਪ ਅੰਮਿਰਤ ਛਕਣ ਦਾ ਭਾਵ ਇਹ ਹੀ ਸੀ ਕਿ ਗੁਰੂ ਜੀ ਨੇ ਆਪਣੇ ਆਪ ਨੂੰ ਪੰਜ ਪਿਆਰਿਆਂ ਅਗੇ ਸਮਰਪਤ ਕਰ ਦਿੱਤਾ ਸੀ। ਆਪਣੇ ਆਪ ਨੂੰ ਪੰਜ ਪਿਆਰਿਆਂ ਅਗੇ ਸਮਰਪਤ ਕਰਨਾ ਸਖਸ਼ੀ ਗੁਰਿਆਈ ਖਤਮ ਕਰਨ ਦੇ ਹੀ ਬਰਾਬਰ ਸੀ।[50]

5. **ਸਿੱਖਾਂ ਦੀ ਗਿਣਤੀ ਵਿਚ ਵਾਧਾ** : ਖਾਲਸੇ ਦੀ ਸਾਜਨਾ ਕਿਉਂਕਿ ਹਿੰਦੂ ਸਮਾਜ ਦੀਆਂ ਧਾਰਮਿਕ ਬੰਦਸ਼ਾਂ ਨੂੰ ਖੁੱਲ੍ਹੇ ਰੂਪ ਵਿਚ ਤੋੜਦੀ ਸੀ ਇਸ ਲਈ ਇਸ ਸਮਾਜ ਦੇ ਦਬੇ-ਕੁਚਲੇ ਲੋਕਾਂ ਵਿਚ ਖਾਲਸੇ ਦੀ ਸਾਜਨਾ ਨੇ ਬੜਾ ਤਿੱਖਾ ਪਰਤੀਕਰਮ ਪੈਦਾ ਕੀਤਾ। ਬਰਾਹਮਣਵਾਦ ਦੀਆਂ ਸਤਾਈਆਂ ਹੋਈਆਂ ਨੀਵੀਆਂ ਜਾਤਾਂ ਨੇ ਧੜਾ-ਧੜ ਅੰਮਿਰਤ ਛਕ ਕੇ ਖਾਲਸਾ ਬਣਨਾ ਸ਼ੁਰੂ ਕਰ ਦਿੱਤਾ। ਸਿੱਟੇ ਵਜੋਂ ਸਿੱਖਾਂ ਦੀ ਗਿਣਤੀ ਵਿਚ ਵਾਧਾ ਹੋਣਾ ਸ਼ੁਰੂ ਹੋ ਗਿਆ। ਸੀ. ਐਚ. ਪੈਨ ਲਿਖਦਾ ਹੈ ਕਿ ਖਾਲਸੇ ਦੀ ਸਾਜਨਾ ਦਾ ਇਕ ਅਤੀ ਮਹੱਤਵਪੂਰਨ ਸਿੱਟਾ ਇਹ ਨਿਕਲਿਆ ਸੀ ਕਿ ਉਨ੍ਹਾਂ ਦੀ ਸੰਖਿਆ ਵਿਚ ਬਹੁਤ ਵਾਧਾ ਹੋ ਗਿਆ ਸੀ।[51] ਕਨਿੰਘਮ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਸਮਾਜ ਦੇ ਉਨ੍ਹਾਂ ਮੁਰਦਾ ਹੋ ਚੁੱਕੇ ਲੋਕਾਂ ਦੇ ਜਜ਼ਬਾਤਾਂ ਨੂੰ ਇਤਨੀ ਸਫਲਤਾ ਨਾਲ ਜਗਾ ਦਿੱਤਾ ਸੀ ਅਤੇ ਉਨ੍ਹਾਂ ਵਿਚ ਸਮਾਜਿਕ ਸੁਤੰਤਰਤਾ ਦੀ ਅਤੇ ਰਾਸ਼ਟਰੀ ਭਾਵਨਾ ਦੀ ਇੱਛਾ ਪੈਦਾ ਕਰ ਦਿੱਤੀ ਸੀ ਕਿ ਇਸ ਨੇ ਨਾ ਹੀ ਸਿਰਫ ਉਨ੍ਹਾਂ ਦੀ ਮਾਨਸਿਕ ਸੋਚ ਨੂੰ ਹੀ ਬਦਲ ਕੇ ਰੱਖ ਦਿੱਤਾ ਸਗੋਂ ਉਨ੍ਹਾਂ ਦੇ ਸਰੀਰਕ ਜੁੱਸਿਆਂ ਨੂੰ ਵੀ ਅਥਾਹ ਤਾਕਤ ਬਖ਼ਸ਼ ਦਿੱਤੀ। (He effectually roused the dormant energies of a vanquished people and filled them with a lofty although fitful longing for social freedom and national ascendancy has not only elevated and

---

49. ਸਭ ਤਯਾਗ ਜਨੇਵਨ ਤੋੜ ਦਏ ਤਸ ਭਾਂਤਪੀਏ ਸੁਖ ਸੋ ਰਸਕਾਰੀ।
ਵੈਸ ਹੀ ਰਹਤ ਸੁ ਸਿਖ ਬਤਾਵਤ, ਵਾਸੀ ਗੁਰੂਪਟਨਾ ਪੁਰ ਸਾਰੀ।
*ਉਕਤ*, ਪੰਨਾ 132

50. Banerjee writes, "The introduction of *pahul* and the simultaneous abolution of the pontificate Guruship formed the cornerstone of the edifice built by Guru Gobind Singh." *op. cit.*, p. 118

51. C. H. Payne, *A Short History of The Sikhs*, London (n.d.), p. 28.

altered the constitution of their minds but has operated materially and given amplitude to their physical frames.[52])

6. **ਸਿੱਖਾਂ ਦਾ ਫੌਜੀਕਰਣ ਹੋ ਗਿਆ** : ਖਾਲਸੇ ਨੂੰ ਹਰ ਸਮੇ ਪੰਜ ਹਥਿਆਰ ਪਹਿਨ ਕੇ ਰੱਖਣ ਦੇ ਆਦੇਸ਼ ਸਨ। ਕਿਰਪਾਨ ਵੈਸੇ ਹੀ ਰਹਿਤ ਮਰਯਾਦਾ ਦਾ ਇਕ ਜਰੂਰੀ ਅੰਗ ਬਣਾ ਦਿੱਤੀ ਗਈ ਸੀ। ਖਾਲਸੇ ਦਾ ਨੀਲਾ ਲਿਬਾਸ ਆਪਣੇ ਆਪ ਵਿਚ ਹੀ ਇਕ ਜੰਗੀ ਲਿਬਾਸ ਸੀ। ਖਾਲਸੇ ਨੂੰ ਅੰਮਰਿਤ ਛਕਾਏ ਜਾਣ ਸਮੇਂ ਇਹ ਹਦਾਇਤ ਕੀਤੀ ਜਾਂਦੀ ਸੀ ਕਿ ਉਸ ਦਾ ਸੀਸ ਗੁਰੂ ਦੀ ਅਮਾਨਤ ਹੈ। ਇਨ੍ਹਾਂ ਸਭ ਗੱਲਾਂ ਨੇ ਖਾਲਸੇ ਵਿਚ ਆਪਾ-ਕੁਰਬਾਨ ਕਰਨ ਦੀ ਭਾਵਨਾ ਪੈਦਾ ਕਰ ਦਿੱਤੀ। ਇਸ ਆਪਾ-ਵਾਰੂ ਭਾਵਨਾ ਵਿਚੋਂ ਖਾਲਸੇ ਦੇ ਵਿਚ ਲੜ ਮਰਨ ਦੀ ਇੱਛਾ ਜੋਰ ਫੜ ਗਈ। ਇਸ ਨਾਲ ਖਾਲਸਾ ਆਪ-ਮੁਹਾਰੇ ਹੀ ਇਕ ਸੈਨਿਕ ਸੰਗਠਨ ਵਿਚ ਪਰੋਇਆ ਜਾਣ ਲਗ ਪਿਆ। ਹਿੰਦੂ ਸਮਾਜ ਦੀਆ ਸ਼ੂਦਰ ਜਾਤੀਆ ਨੂੰ ਜਦੋਂ ਪੱਗ ਵਾਲਾ ਜੰਗੀ ਲਿਬਾਸ ਪਹਿਨਾ ਦਿੱਤਾ ਗਿਆ ਅਤੇ ਗਾਤਰੇ ਕਿਰਪਾਨ ਪਹਿਨਾ ਦਿੱਤੀ ਗਈ ਤਾਂ ਸਿੱਟੇ ਵਜੋ ਉਨ੍ਹਾਂ ਵਿਚ ਇਕ ਅਥਾਹ ਹੁਲਾਸ ਪੈਦਾ ਹੋ ਗਿਆ। ਇਸ ਨਾਲ ਉਨ੍ਹਾਂ ਵਿਚ ਜੰਗਜੂ ਭਾਵਨਾ ਪੈਦਾ ਹੋ ਗਈ ਅਤੇ ਜ਼ੁਲਮ ਦੇ ਖਿਲਾਫ਼ ਲੜਨ ਦੀ ਪਰੇਰਨਾ ਮਿਲ ਗਈ ਸੀ। ਬੈਨਰਜੀ ਲਿਖਦਾ ਹੈ ਕਿ ਖਾਲਸੇ ਵਿਚ ਫੌਜੀਕਰਣ ਨੂੰ ਧਰਮ ਦੇ ਇਕ ਅੰਗ ਵਜੋਂ ਹੀ ਪੱਕੇ ਤੋਰ 'ਤੇ ਧਾਰਨ ਕਰ ਲਿਆ ਗਿਆ ਸੀ ਅਤੇ ਭਾਈਚਾਰੇ ਦੀ ਲੀਡਰਸ਼ਿਪ ਦੀ ਚੋਣ ਦਾ ਮਸਲਾ ਵੀ ਭਾਈਚਾਰੇ ਦੇ ਆਪਣੇ ਹੀ ਸਪੁਰਦ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਪੂਰੀ ਜਮਹੂਰੀ ਸੁਤੰਤਰਤਾ ਵਾਲਾ ਸੈਨਿਕ ਭਾਈਚਾਰਾ ਹੋਂਦ ਵਿਚ ਆ ਗਿਆ ਸੀ।[53] ਇਸ ਦਾ ਸਿੱਟਾ ਇਹ ਹੋਇਆ ਸੀ ਕਿ ਖਾਲਸਾ ਇਕ ਫਿਰਕੇ ਦੇ ਨਾਲ-ਨਾਲ ਇਕ ਸੈਨਿਕ ਸ਼ਕਤੀ ਵੀ ਬਣ ਗਿਆ ਸੀ।

7. **ਜਮਹੂਰੀਅਤ ਦੀ ਸਿਰਜਣਾ** : ਖਾਲਸੇ ਦੀ ਸਾਜਨਾ ਨਾਲ ਹੀ ਸਿੱਖਾਂ ਵਿਚ ਜਮਹੂਰੀ ਢਾਂਚੇ ਦੀ ਸਥਾਪਨਾ ਹੋ ਗਈ ਸੀ। ਸੰਗਤ ਦੀ ਸਰਬਉਚਤਾ ਦਾ ਸਿਧਾਂਤ ਸਿੱਖ ਧਰਮ ਵਿਚ ਪਹਿਲੋਂ ਹੀ ਵਿਦਮਾਨ ਸੀ। ਹੁਣ ਖਾਲਸੇ ਦੇ ਨਿਸ਼ਚਤ ਨਿਯਮ ਸਥਾਪਤ ਕਰ ਕੇ ਇਸ ਨੂੰ ਇਕ ਐਸਾ ਸੰਸਥਾਈ ਰੂਪ ਦੇ ਦਿੱਤਾ ਗਿਆ ਸੀ ਜਿਸ ਨੇ ਸੰਸਾਰ ਦੇ ਸਾਹਮਣੇ ਇਕ ਵਿਸ਼ੇਸ਼ ਕਿਸਮ ਦਾ ਜਮਹੂਰੀ ਸੰਕਲਪ ਪੇਸ਼ ਕੀਤਾ। ਪੰਜ ਪਿਆਰੇ, ਖਾਲਸਾ ਭਾਈਚਾਰੇ ਦੀ ਪੰਜ-ਪੁਰਖੀ ਲੀਡਰਸ਼ਿਪ ਦੇ ਪਰਤੀਕ ਸਨ ਅਤੇ ਅਗੇ ਤੋਂ ਇਸ ਪੰਜ-ਪੁਰਖੀ ਲੀਡਰਸ਼ਿਪ ਦੀ ਚੋਣ ਖਾਲਸਾ ਭਾਈਚਾਰੇ ਦੇ ਆਪਣੇ ਇਕੱਠਾਂ ਵਿਚੋਂ ਹੀ ਸਿੱਧੇ ਤੋਰ 'ਤੇ ਕੀਤੀ ਜਾਇਆ ਕਰਨੀ ਸੀ। ਖਾਲਸੇ ਦੇ ਇਸ ਕਿਸਮ ਦੇ ਇਕੱਠਾਂ ਨੂੰ ਸਰਬੱਤ ਖਾਲਸੇ ਦਾ ਨਾ ਦਿੱਤਾ ਗਿਆ ਸੀ। ਅਰਥਾਤ ਸਰਬੱਤ ਖਾਲਸਾ ਹੀ ਖਾਲਸਾ ਭਾਈਚਾਰੇ ਦੀ ਪਾਰਲੀਮੈਂਟ ਸੀ ਜਿਥੇ ਹਰ ਕਿਸਮ ਦੇ ਫੈਸਲੇ ਲਏ ਜਾਣੇ ਸਨ ਅਤੇ ਮਸਲੇ ਨਿਬੇੜੇ ਜਾਣੇ ਸਨ। ਅਜ ਦੁਨੀਆਂ ਵਿਚ ਮੁੱਖ ਤੋਰ 'ਤੇ ਦੋ ਕਿਸਮ ਦੇ ਜਮਹੂਰੀ ਸਿਧਾਂਤ ਪਰਚੱਲਤ ਹਨ। ਇਕ ਸਿੱਧੇ ਲੋਕਰਾਜ ਦਾ ਸਿਧਾਤ ਜੋ ਸਵਿਟਰਜਲੈਂਡ ਵਿਚ ਹੈ ਅਤੇ ਦੂਜਾ ਅਸਿੱਧੇ ਲੋਕਰਾਜ ਦਾ ਸਿਧਾਂਤ ਜੋ ਦੂਸਰੇ ਵੱਖ-ਵੱਖ ਦੇਸਾ ਵਿਚ ਗੁਪਤ ਚੋਣ ਪਰਣਾਲੀਆ ਵਾਲਾ

---

52. Cunningham, *op. cit.*, p. 75.
53. "Militarism was adopted firmlly as an article of creed and the leadership of the community was left to the community itself, thus bringing into existence a military commonwealth with the fullest of democratic freedom." *op. cit.*, p. 118.

ਪਰਚੱਲਤ ਹੈ। ਖਾਲਸੇ ਦਾ ਜਮਹੂਰੀ ਸੰਕਲਪ ਸਿੱਧੇ ਲੋਕਰਾਜ ਵਾਲਾ ਸਿਧਾਂਤ ਹੈ ਅਰਥਾਤ ਇਸ ਅਨੁਸਾਰ ਚੋਣ ਗੁਪਤ ਚੋਣ ਪਰਣਾਲੀ ਰਾਹੀ ਨਹੀ ਸਗੋਂ ਸਾਹਮਣੇ ਮੱਥੇ ਸਭ ਸੰਗਤਾਂ ਦੇ ਸਾਹਮਣੇ ਹੋਣੀ ਸੀ। ਇਹ ਸਿੱਧੇ ਲੋਕਰਾਜ ਵਾਲਾ ਸਿਧਾਂਤ ਉਸ ਸਮੇ ਸਥਾਪਤ ਕੀਤਾ ਗਿਆ ਸੀ ਜਦੋਂ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਲੋਕਰਾਜ ਦੀ ਕਿਸੀ ਵੀ ਕਿਸਮ ਦਾ ਕੋਈ ਨਾਂ ਨਿਸਾਨ ਵੀ ਨਹੀਂ ਸੀ। ਆਨੰਦਪੁਰ ਸਾਹਿਬ ਜਿਸ ਰਿਆਸਤ ਵਿਚ ਵਾਕਿਆ ਸੀ ਉਥੇ ਇਕ ਪੁਰਖੀ ਹਿੰਦੂ ਤਾਨਾਸਾਹੀ ਸੀ। ਹਿੰਦੁਸਤਾਨ, ਜਿਸ ਵਿਚ ਉਸ ਸਮੇਂ ਪੰਜਾਬ ਦੀ ਧਰਤੀ ਸ਼ਾਮਲ ਸੀ, ਵਿਚ ਇਸਲਾਮ 'ਤੇ ਆਧਾਰਤ ਨਿਰੰਕੁਸ਼ ਸਕਤੀਆਂ ਵਾਲੀ ਬਾਦਸ਼ਾਹਤ ਸੀ। ਅਜਿਹੇ ਮਹੌਲ ਅੰਦਰ ਜਿਥੇ ਲੋਕਾਂ ਦੇ ਅਧਿਕਾਰ ਦੀ ਗੱਲ ਕਰਨਾ ਇਕ ਜੁਲਮ ਸਮਝਿਆ ਜਾਂਦਾ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੇ ਰੂਪ ਵਿਚ ਨਾ ਹੀ ਸਿਰਫ ਲੋਕਾਂ ਨੂੰ ਆਪਣੇ ਅਧਿਕਾਰਾਂ ਤੋਂ ਜਾਣੂ ਹੀ ਕਰਵਾਇਆ ਸਗੋਂ ਰਾਜ ਕਰਨ ਦਾ ਅਧਿਕਾਰ ਵੀ ਲੋਕ-ਸ਼ਕਤੀ ਦੇ ਹਵਾਲੇ ਕਰਨ ਦੀ ਗੱਲ ਸਾਹਮਣੇ ਲਿਆਂਦੀ। ਇਸ ਸਿਧਾਂਤ ਦੇ ਅਧੀਨ ਹੀ ਸਿੱਖ ਸਮਾਜ ਨੂੰ ਖਾਲਸਾ ਭਾਈਚਾਰੇ ਵਿਚ ਸੰਗਠਿਤ ਕਰ ਕੇ ਇਸ ਦੀ ਅਗਵਾਈ ਪੰਜ-ਪੁਰਖੀ ਲੀਡਰਸਿਪ ਦੇ ਹਵਾਲੇ ਕੀਤੀ ਅਤੇ ਇਹ ਵੀ ਕਿਹਾ ਕਿ ਖਾਲਸਾ ਅਗੋ ਤੋਂ ਆਪਣੀ ਅਗਵਾਈ ਖੁਦ ਕਰੇ। ਇਹ ਇਕ ਕਿਸਮ ਦੀ ਸਵੈ-ਸ਼ਾਸਨ ਦੇ ਗਿਆਨ ਦੀ ਗੱਲ ਸੀ। ਸਰ ਜੋਹਨ ਮੈਲਕਾਮ[54] ਅਤੇ ਗਾਰਡਨ[55] ਜਿਹੇ ਬਰਿਟਿਸ਼ ਲਿਖਾਰੀ ਇਸ ਮੱਤ ਦੇ ਧਾਰਨੀ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਕਰ ਕੇ ਸਰਬੱਤ ਖਾਲਸਾ ਅਤੇ ਗੁਰਮਤੇ ਦੀ ਸੰਸਥਾ ਦੀ ਸਥਾਪਨਾ ਕਰ ਦਿੱਤੀ ਸੀ। ਇਹ ਸੰਸਥਾ ਗੁਰੂ ਜੀ ਤੋਂ ਪਿੱਛੋਂ ਅਠਾਰਵੀ ਸਦੀ ਵਿਚ ਇਤਨੀ ਪਰਚੱਲਤ ਹੋਈ ਸੀ ਕਿ ਅਠਾਰਵੀ ਸਦੀ ਦੀ ਸਾਰੀ ਸਿੱਖ ਰਾਜਨੀਤੀ ਸਰਬੱਤ ਖਾਲਸਾ ਅਤੇ ਗੁਰਮਤੇ ਦੀ ਸੰਸਥਾ ਦੇ ਦੁਆਲੇ ਹੀ ਘੁੰਮਦੀ ਸੀ।

8. **ਸਿੱਖ ਸਮਾਜ ਵਿਚ ਇਕਰੂਪਤਾ ਆ ਗਈ** : ਖਾਲਸੇ ਦੀ ਸਾਜਨਾ ਤੋਂ ਪਹਿਲਾਂ ਸਿੱਖ ਸਮਾਜ ਵਿਚ ਸਿਧਾਤਕ ਇਕਰੂਪਤਾ ਤਾਂ ਸੀ ਪਰ ਬਾਹਰੀ ਤੋਰ 'ਤੇ ਇਕਰੂਪਤਾ ਨਹੀਂ ਸੀ। ਸਿੱਖ ਕੇਸਾਧਾਰੀ ਵੀ ਸਨ ਅਤੇ ਸਹਿਜਧਾਰੀ ਵੀ। ਪਰ ਖਾਲਸੇ ਦੀ ਸਾਜਨਾ ਨਾਲ ਸਭ ਸਿੱਖਾਂ ਲਈ ਨਿਸਚਤ ਨਿਯਮ ਬਣਾ ਦਿੱਤੇ ਗਏ ਸਨ। ਹੁਣ ਹਰ ਸਿੱਖ ਲਈ ਪੰਜ ਕਕਾਰ ਧਾਰਨ ਕਰਨਾ, ਨੀਲਾ ਲਿਬਾਸ ਪਹਿਨਣਾ, ਨਿਸ਼ਚਤ ਰੂਪ ਵਿਚ ਪਾਠ ਕਰਨਾ ਅਤੇ ਹਰ ਸਮੇ ਹਥਿਆਰਬੰਦ ਰਹਿਣਾ ਜਰੂਰੀ ਸੀ ਅਤੇ ਇਸ ਜਾਬਤੇ ਨੇ ਸਿੱਖ ਸਮਾਜ ਵਿਚ ਇਕਰੂਪਤਾ (uniformity) ਲਿਆਂਦੀ। ਇਸ ਨਾਲ ਸਿੱਖਾਂ ਵਿਚ ਇਕ ਵੱਖਰੀ ਕੌਮ ਦਾ ਅਹਿਸਾਸ ਪੈਦਾ ਹੋ ਗਿਆ। ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਭਾਰਤੀ ਲੋਕਾਂ ਪਾਸ ਧਾਰਮਿਕ ਅਕੀਦਾ ਤਾਂ ਸੀ ਪਰ ਰਾਸ਼ਟਰੀ ਭਾਵਨਾ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਦੇ ਧਾਰਮਿਕ ਵਿਸ਼ਵਾਸ ਨੂੰ ਹੀ ਰਾਸਟਰਵਾਦ ਵਿਚ ਬਦਲ ਕੇ ਇਨ੍ਹਾਂ ਵਿਚ ਰਾਸਟਰੀ ਭਾਵਨਾ ਭਰ ਦਿੱਤੀ ਸੀ।[56] ਇਸ ਰਾਸ਼ਟਰੀ

---

54 *Sketch of The Sikhs* (1812), Chandigarh (reprint), 1981, p. 41.

55 *The Sikhs* (1883), Patiala, 1970 (reprint), p. 53.

56 "The only way to make a nation of them was to make nationalism their religion. And Guru Gobind Singh did make nationalism a religion with them and in all that was calculated to forster a national sentiment was incorporated as an article of faith in this new creed." *Transformation of Sikhism*, New Delhi, 1960, p. 80.

ਅਹਿਸਾਸ ਨੇ ਰਾਜਨੀਤਕ ਜਾਗਰਤੀ ਲਿਆਦੀ।

9. **ਨਵੀਂ ਸੋਚ ਅਤੇ ਨਵੀਂ ਭਾਸ਼ਾ ਦਾ ਸੰਚਾਰ** ਖਾਲਸੇ ਦੀ ਸਾਜਨਾ ਨਾਲ ਸਿੱਖਾ ਦੀ ਮਾਨਸਿਕਤਾ ਹੀ ਬਦਲ ਗਈ ਸੀ। ਉਨ੍ਹਾਂ ਵਿਚ ਕਮਾਲ ਦਾ ਆਤਮ-ਵਿਸਵਾਸ ਪੈਦਾ ਹੋ ਗਿਆ ਸੀ। ਹਰ ਖੇਤਰ ਵਿਚ ਖਾਲਸਾ ਹਥਿਆਰਬੰਦ ਹੋ ਕੇ ਵਿਚਰਦਾ ਸੀ। ਪੰਜਾਬ ਦੇ ਮਾਲਵੇ ਦੇ ਖੇਤਰ ਵਿਚ ਸਰਵਰੀਏ ਲੋਕਾ ਦਾ ਬੋਲ-ਬਾਲਾ ਸੀ। ਇਹ ਲੋਕ ਸਿੱਖ ਧਰਮ ਦੇ ਪਰਸਾਰ ਦੀ ਵਿਰੋਧਤਾ ਕਰਦੇ ਸਨ। ਬਰਾਹਮਣਵਾਦ ਸਿੱਖ ਧਰਮ ਦੀ ਵਿਰੋਧਤਾ ਕਰਦਾ ਸੀ। ਹੁਣ ਖਾਲਸੇ ਨੇ ਸਿੱਧੇ ਤੋਰ 'ਤੇ ਇਨ੍ਹਾਂ ਵਿਰੋਧੀ ਤਾਕਤਾ ਦਾ ਮੁਕਾਬਲਾ ਕਰਨਾ ਸੁਰੂ ਕਰ ਦਿੱਤਾ ਸੀ। ਇਸ ਨਾਲ ਖਾਲਸੇ ਦੀ ਸੋਚ ਆਪਾ-ਬਚਾਊ ਹੋਣ ਦੀ ਥਾ ਹਮਲਾਕਰੂ ਹੋ ਗਈ ਸੀ।[57] ਨਵੇ ਸਬਦ, ਖਾਲਸੇ ਦੀ ਬੋਲ-ਚਾਲ ਦਾ ਅੰਗ ਬਣ ਗਏ ਸਨ। 'ਸਿੰਘ', 'ਕੋਰ', 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ', 'ਬੋਲੇ ਸੋ ਨਿਹਾਲ ਸਤਿ ਸਿਰੀ ਅਕਾਲ', ਖਾਲਸਾ, ਸਰਬੱਤ ਖਾਲਸਾ ਜਾ ਖਾਲਸਾ ਪੰਥ, ਥੋੜ੍ਹੇ ਨੂੰ ਸਵਾਇਆ, ਇਕ ਨੂੰ ਸਵਾ ਲੱਖ, ਗੁਰੂ ਦੀਆਂ ਲਾਡਲੀਆਂ ਫੋਜਾਂ ਆਦਿ ਪੰਜਾਬੀ ਦੇ ਸਬਦ-ਕੋਸ ਵਿਚ ਬਿਲਕੁਲ ਨਵੇ ਸਬਦ ਸਨ। ਨਿਰਸੰਦੇਹ ਇਹ ਸਬਦ ਜੰਗੀ ਭਾਵਨਾ ਵਾਲੇ ਅਤੇ ਚੜਦੀਆਂ ਕਲਾਂ ਦੇ ਪਰਤੀਕ ਸਨ। ਸਬਦਾ ਦੀ ਘਾੜਤ ਵਿਅਕਤੀ ਦੀ ਸੋਚ ਅਨੁਸਾਰ ਹੀ ਹੁੰਦੀ ਹੈ। ਖਾਲਸੇ ਦੀ ਜੰਗੀ ਸੋਚ ਨੇ ਜੰਗੀ ਭਾਵਨਾ ਪੈਦਾ ਕਰਨ ਵਾਲੇ ਹੀ ਸਬਦ ਪਰਚਲਤ ਕੀਤੇ।

10. **ਸਿੱਖ ਧਰਮ ਦੇ ਵਿਕਾਸ ਦਾ ਕੰਮ ਪੂਰਾ ਹੋ ਗਿਆ** ਖਾਲਸੇ ਦੀ ਸਾਜਨਾ ਨਾਲ ਉਹ ਮਿਸਨ ਪੂਰਾ ਹੋ ਗਿਆ ਸੀ ਜੋ ਗੁਰੂ ਨਾਨਕ ਦੇਵ ਜੀ ਨੇ ਅਰੰਭਿਆ ਸੀ। ਗੁਰੂ ਨਾਨਕ ਦੇਵ ਜੀ ਤੋ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਿੱਖ ਧਰਮ ਨੇ ਅਨੇਕਾ ਪੜਾਅ ਪੂਰੇ ਕੀਤੇ ਸਨ। ਖਾਲਸੇ ਦੀ ਸਾਜਨਾ ਨੇ ਪਹਿਲੇ ਨੌਂ ਗੁਰੂ ਸਾਹਿਬਾਨ ਦੇ ਸਮੁੱਚੇ ਕੰਮ ਨੂੰ ਖਾਲਸਈ ਸਭਿਆਚਾਰ ਵਿਚ ਜਾ ਖਾਲਸਈ ਸੰਗਠਨ ਵਿਚ ਪਰੋ ਦਿੱਤਾ ਸੀ। ਖਾਲਸਾ ਉਸੇ ਗੁਰਮੁਖ ਦਾ ਦੂਸਰਾ ਹੀ ਨਾਂ ਸੀ ਜਿਸ ਨੂੰ ਪਹਿਲੇ ਗੁਰੂ ਸਾਹਿਬਾਨ ਦੇ ਸਮੇ ਵਿਚ ਸਿਰਜਿਆ ਗਿਆ ਸੀ। ਖਾਲਸਾ ਉਸੇ ਸੰਗਤ ਦਾ ਸਿਖਰ ਰੂਪ ਸੀ ਜਿਹੜੀ ਪਹਿਲੇ ਨੌ ਗੁਰੂ ਸਾਹਿਬਾਨ ਦੇ ਸਮੇ ਵਿਚ ਵਿਕਸਤ ਹੋ ਚੁੱਕੀ ਸੀ। ਜਿਸ ਗਰੰਥ ਸਾਹਿਬ ਦੀ ਸੰਪਾਦਨਾ ਗੁਰੂ ਅਰਜਨ ਦੇਵ ਜੀ ਨੇ ਕੀਤੀ ਸੀ ਖਾਲਸੇ ਦੇ ਸਾਜੇ ਜਾਣ ਬਾਦ ਉਹੀ ਗਰੰਥ ਸਾਹਿਬ ਖਾਲਸੇ ਦਾ ਆਤਮਿਕ ਜਾਂ ਸਬਦ ਗੁਰੂ ਬਣ ਕੇ ਸਾਹਮਣੇ ਆਇਆ। ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਫਸਲ ਦੇ ਬੀਜ ਬੀਜੇ ਸਨ ਅਤੇ ਉਨ੍ਹਾਂ ਦੇ ਉਤਰਅਧਿਕਾਰੀਆ ਨੇ ਇਸ ਨੂੰ ਪਾਣੀ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਵਿਚ ਇਹ ਫਸਲ ਪੂਰਨ ਰੂਪ ਨਾਲ ਪੱਕ ਗਈ ਸੀ।[58]

**ਪਹਾੜੀ ਰਾਜਿਆਂ ਨਾਲ ਟਕਰਾਅ** ਖਾਲਸੇ ਦੀ ਸਾਜਨਾ ਦਾ ਸਭ ਤੋਂ ਤਿੱਖਾ ਪਰਤੀਕਰਮ ਕਹਿਲੂਰ ਦੀ ਰਿਆਸਤ ਵਲੋ ਹੋਇਆ। ਆਨੰਦਪੁਰ ਸਾਹਿਬ ਕਹਿਲੂਰ ਦੀ ਰਿਆਸਤ ਵਿਚ ਸਥਿਤ ਸੀ। ਇਸ ਦੀ ਰਾਜਧਾਨੀ ਬਿਲਾਸਪੁਰ ਸੀ। ਖਾਲਸੇ ਦੀ ਸਾਜਨਾ

57. ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ* (1841, ਸੰ. ਭਾਈ ਵੀਰ ਸਿੰਘ), ਅੰਮ੍ਰਿਤਸਰ, 1982, ਪੰਨੇ 47-48.

58. *Transformation of Sikhism*, p. 99. See also J. S. Grewal, *Essays In Sikh History*, Amritsar, 1972, p. 61.

ਉਪਰੰਤ, ਸਿੰਘ ਘੋੜ-ਸੁਆਰ ਹੋ ਕੇ ਆਨੰਦਪੁਰ ਸਾਹਿਬ ਦੇ ਆਲੇ-ਦੁਆਲੇ ਦੇ ਪਿੰਡਾ ਵਿਚ ਜਾ ਕੇ ਉਨ੍ਹਾ ਨੂੰ ਆਪਣੇ ਅਧਿਕਾਰ ਵਿਚ ਕਰ ਲੈਂਦੇ ਸਨ। ਇਸ ਨਾਲ ਜਿਥੇ ਖਾਲਸੇ ਦੀ ਸ਼ਕਤੀ ਸਥਾਪਤ ਹੋਣ ਲਗ ਪਈ ਸੀ ਉਥੇ ਕਹਿਲੂਰ ਦੇ ਰਾਜੇ ਦੀ ਸਕਤੀ ਖਤਮ ਹੋਣ ਲਗ ਪਈ ਸੀ। ਇਸ ਤੋਂ ਖਿਝ ਕੇ ਕਹਿਲੂਰ ਦੇ ਰਾਜੇ ਨੇ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਖਾਲਸੇ ਨੂੰ ਆਨੰਦਪੁਰ ਸਾਹਿਬ ਤੋਂ ਖੁਦੇੜਨਾ ਚਾਹਿਆ। ਕਵੀ ਸੈਨਾਪਤਿ ਦਸਦਾ ਹੈ ਕਿ ਕਹਿਲੂਰ ਦੇ ਰਾਜੇ ਨੇ ਗੁਰੂ ਜੀ ਨੂੰ ਸੁਨੇਹਾ ਭੇਜਿਆ ਕਿ ਜਾਂ ਤਾਂ ਉਹ ਰਿਆਸਤ ਨੂੰ ਪੂਰਾ ਮੁਆਵਜਾ ਅਦਾ ਕਰਨ ਤੇ ਜਾਂ ਫਿਰ ਆਨੰਦਪੁਰ ਸਾਹਿਬ ਦੀ ਧਰਤੀ ਨੂੰ ਛਡ ਜਾਣ। ਗੁਰੂ ਸਾਹਿਬ ਨੇ ਇਸ ਦਾ ਜਵਾਬ ਦਿੱਤਾ ਕਿ ਧਮਕੀ ਨਾਲ ਕੁਝ ਵੀ ਨਹੀਂ ਦੇਣਾ ਪਰ ਜੇਕਰ ਰਾਜੇ ਨੂੰ ਪੈਸੇ ਦੀ ਲੋੜ ਹੈ ਤਾਂ ਉਹ ਗੁਰੂ ਦੇ ਦਰਬਾਰ ਵਿਚ ਹਾਜਰ ਹੋ ਕੇ ਉਸ ਦੀ ਮੰਗ ਕਰ ਸਕਦਾ ਹੈ।[59] ਇਸ ਜਵਾਬ ਨੇ ਕਹਿਲੂਰ ਦੇ ਰਾਜੇ ਦਾ ਪਰਤੀਕਰਮ ਹੋਰ ਤੇਜ ਕਰ ਦਿੱਤਾ। ਉਸ ਨੇ ਪਹਿਲਾ ਆਪਣੇ ਤੌਰ 'ਤੇ ਗੁਰੂ ਜੀ ਉਪਰ ਹਮਲੇ ਕੀਤੇ। ਜਦੋ ਖਾਲਸੇ ਨੇ ਇਹ ਹਮਲੇ ਪਛਾੜ ਦਿੱਤੇ ਤਾਂ ਉਸ ਨੇ ਆਪਣੀਆ ਗੁਆਂਢੀ ਰਿਆਸਤਾ ਕੋਲੋਂ ਅਤੇ ਮੁਗਲ ਹਕੂਮਤ ਦੇ ਅਧਿਕਾਰੀਆ ਕੋਲੋਂ ਮਦਦ ਮੰਗ ਕੇ ਹਮਲੇ ਕੀਤੇ। ਸਿੱਟੇ ਦੇ ਤੌਰ 'ਤੇ ਗੁਰੂ ਜੀ ਨੂੰ ਲਗਾਤਾਰ ਪਹਾੜੀ ਰਾਜਿਆ ਨਾਲ ਜੰਗ ਦਾ ਸਾਹਮਣਾ ਕਰਨਾ ਪੈ ਗਿਆ। ਇਹ ਖਾਲਸੇ ਦੀ ਸਾਜਨਾ ਦਾ ਸਭ ਤੋਂ ਮਹੱਤਵਪੂਰਨ ਪਰਤੀਕਰਮ ਸੀ। ਕਹਿਲੂਰ ਦੇ ਰਾਜਾ ਵਲੋਂ ਲੜਾਈਆਂ ਦੀ ਐਸੀ ਲੜੀ ਸ਼ੁਰੂ ਕੀਤੀ ਗਈ ਜਿਹੜੀ ਉਸ ਸਮੇਂ ਤਕ ਚਲਦੀ ਰਹੀ ਸੀ ਜਦੋਂ ਤਕ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦਾ ਖਾਲਸਾ ਆਨੰਦਪੁਰ ਸਾਹਿਬ ਨੂੰ ਖਾਲੀ ਨਹੀ ਸੀ ਕਰ ਗਿਆ।

**ਖਾਲਸਾ ਸ਼ਬਦ ਦੇ ਭਾਵ ਅਰਥ** : ਖਾਲਸਾ ਭਾਈਚਾਰੇ ਬਾਰੇ ਲਿਖਣ ਵਾਲੇ ਇਤਿਹਾਸਕਾਰਾ ਨੇ ਖਾਲਸਾ ਸ਼ਬਦ ਦੇ ਭਾਵ ਅਰਥਾ ਬਾਰੇ ਲਿਖਦਿਆਂ ਵੱਖ-ਵੱਖ ਮਤ ਪਰਗਟ ਕੀਤੇ ਹਨ। ਖਾਲਸਾ ਸਬਦ ਦਾ ਸਹੀ ਅਰਥ ਅਤੇ ਭਾਵ ਅਰਥ ਜਾਣਨ ਲਈ ਸਾਨੂੰ ਹੇਠ ਲਿਖੀਆਂ ਗੱਲਾਂ ਦਾ ਧਿਆਨ ਰਖਣਾ ਚਾਹੀਦਾ ਹੈ।

ਖਾਲਸਾ ਸਬਦ ਮੌਲਿਕ ਤੌਰ 'ਤੇ ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ ਪਰਸ਼ੀਅਨ ਬੋਲੀ ਵਿਚ ਇਸ ਨੂੰ ਵਾਰ-ਵਾਰ ਵਰਤਿਆ ਗਿਆ ਹੈ। ਪਰਸ਼ੀਅਨ ਦੀ ਡਿਕਸ਼ਨਰੀ ਅਨੁਸਾਰ ਇਸ ਦੇ ਅਰਥ ਹਨ : "ਵੋ ਜਮੀਨ-ਏ-ਪਾਤਸ਼ਾਹੀ ਜੋ ਕਿਸੀ ਕੀ ਜਾਗੀਰ ਨਾ ਹੋ।"[60] ਖਾਲਸਾ ਸ਼ਬਦ ਮੁਗਲ ਹਕੂਮਤ ਸਮੇ ਉਸ ਜਮੀਨ ਬਾਰੇ ਵਰਤਿਆ ਜਾਂਦਾ ਸੀ ਜਿਹੜੀ ਬਾਦਸਾਹ ਦੇ ਸਿੱਧੀ ਆਪਣੇ ਪਰਬੰਧ ਵਿਚ ਹੁੰਦੀ ਸੀ। ਇਹ ਜਮੀਨ ਨਾ ਕਿਸੇ ਜਾਗੀਰਦਾਰ ਦੇ ਪਾਸ ਹੁੰਦੀ ਸੀ ਅਤੇ ਨਾ ਹੀ ਕਿਸੇ ਠੇਕੇਦਾਰ ਦੇ ਪਾਸ। ਖਾਲਸਾ ਜਮੀਨ ਦੀ ਸਾਰੀ ਆਮਦਨ-ਖਰਚ ਬਾਦਸਾਹ ਦੀ ਆਪਣੀ ਹੁੰਦੀ ਸੀ। ਇਸ ਤਰ੍ਹਾਂ ਸਿਟਵ ਬਾਦਸਾਹ ਦੀ ਆਪਣੀ ਜਮੀਨ ਨੂੰ ਖਾਲਸਾ ਜਮੀਨ ਕਿਹਾ ਜਾਂਦਾ ਸੀ। ਜਦੋਂ ਖਾਲਸਾ ਸਬਦ ਨੂੰ ਮਨੁੱਖੀ ਸਮੂਹ ਉਪਰ ਲਾਗੂ ਕੀਤਾ ਗਿਆ ਤਾਂ ਇਸ ਦਾ

---

59 ਰਾਜਾ ਆਵ ਹਜੂਰ ਤੂ ਜੋ ਚਾਹੈ ਸੋ ਲੇਇ।
ਕੈ ਕਛੁ ਜੁਧ ਬਿਰੁਧ ਕਰਿ ਕਤ ਸੋ ਏਕ ਨ ਦੇਇ।
ਸੈਨਾਪਤਿ, ਪੂਰਵ ਅੰਕਝ, ਪੰਨਾ 49.

60 *ਸਟੈਂਡਰਡ ਪਰਸ਼ੀਅਨ ਡਿਕਸ਼ਨਰੀ*, ਅਲਾਹਾਬਾਦ, 1931, ਪੰਨਾ 250. See also Conningham *op. cit.*, p. 63 (fn.)

ਭਾਵ ਸੀ ਕਿ ਹੁਣ ਇਹ ਵਿਅਕਤੀ-ਸਮੂਹ ਗੁਰੂ ਗੋਬਿੰਦ ਸਿੰਘ ਜੀ ਨਾਲ ਸਿੱਧੇ ਤੌਰ 'ਤੇ ਸਬੰਧਤ ਹੈ ਅਤੇ ਗੁਰੂ ਤੇ ਇਨ੍ਹਾ ਵਿਅਕਤੀ ਸਮੂਹ ਵਿਚਕਾਰ ਹੋਰ ਕੋਈ ਤੀਜੀ ਧਿਰ ਨਹੀ ਹੈ। ਇਉ ਸਿਖ ਸੰਗਤਾ ਜਾਂ ਸਿੱਖ ਸਮੂਹ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਨਿਜੀ ਜਾਇਦਾਦ ਜਾਂ ਨਿਜੀ ਸੰਤਾਨ ਬਣ ਗਿਆ ਸੀ। ਇਸ ਭਾਵ ਨੂੰ ਪਰਗਟਾਉਣ ਲਈ ਹੀ ਖਾਲਸਾ ਸਬਦ ਦੀ ਵਰਤੋਂ ਕੀਤੀ ਜਾਣ ਲਗੀ ਸੀ।

ਇਥੇ ਇਕ ਹੋਰ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਮਸੰਦ ਸਿਸਟਮ ਦੇ ਪਰਚੱਲਤ ਹੋਣ ਸਮੇ ਵੀ ਕੁਝ ਇਲਾਕਿਆ ਦੀਆਂ ਸੰਗਤਾ ਗੁਰੂ ਦਾ ਖਾਲਸਾ ਸਨ ਅਤੇ ਮਸੰਦਾ ਦੇ ਕੰਟਰੋਲ ਤੋਂ ਸੁਤੰਤਰ ਸਨ। ਇਹ ਗੱਲ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕੁਝ ਹੁਕਮਨਾਮਿਆਂ ਤੋਂ ਸਾਬਤ ਹੁੰਦੀ ਹੈ। ਇਸ ਦਾ ਭਾਵ ਇਹ ਵੀ ਲਿਆ ਜਾ ਸਕਦਾ ਹੈ ਕਿ ਖਾਲਸਾ, ਵਿਅਕਤੀ ਦੀ ਸੁਤੰਤਰ ਹੋਂਦ ਦਰਸਾਉਣ ਵਾਲਾ ਸ਼ਬਦ ਹੈ। ਖਾਲਸੇ ਦੀ ਸਾਜਨਾ ਨਾਲ ਸਿੱਖ ਭਾਈਚਾਰੇ ਦੀ ਸੁਤੰਤਰ ਹੋਂਦ ਐਲਾਨੀ ਗਈ ਸੀ ਅਤੇ ਇਹੀ ਕਾਰਨ ਸੀ ਕਿ ਇਸ ਦਾ ਸਰਕਾਰੀ ਖੇਤਰਾ ਵਿਚ, ਭਾਵੇ ਕਿ ਇਹ ਹਿੰਦੂ ਸਰਕਾਰ ਦੇ ਸਨ ਜਾ ਮੁਗਲ ਸਰਕਾਰ ਦੇ, ਬਹੁਤ ਤਕੜਾ ਨੋਟਿਸ ਲਿਆ ਗਿਆ ਸੀ।

ਉਪਰੋਕਤ ਦਸੇ ਗਏ ਭਾਵ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਅਤੇ ਸਮਕਾਲੀ ਲੇਖਕ ਸੈਨਾਪਤਿ ਵਲੋਂ ਦਿੱਤੀ ਗਈ ਇਕ ਘਟਨਾ ਦੇ ਵਰਨਣ ਤੋਂ ਵੀ ਸਪਸ਼ਟ ਹੋ ਜਾਂਦੇ ਹਨ।ਇਸ ਅਨੁਸਾਰ ਜਦੋ ਅੰਮਰਿਤ ਛਕਣ 'ਤੇ ਖਾਲਸਾ ਬਣਨ ਪਿੱਛੋ ਦਿੱਲੀ ਦੇ ਕੁਝ ਸਿੰਘ ਵਾਪਸ ਦਿੱਲੀ ਗਏ ਤਾ ਉਨ੍ਹਾ ਨੇ ਆਪਣਾ ਰੋਜ਼ਾਨਾ ਦਾ ਜੀਵਨ ਅਤੇ ਕਾਰ-ਵਿਹਾਰ ਖਾਲਸਈ ਅਸੂਲਾਂ ਅਨੁਸਾਰ ਕਰਨਾ ਸ਼ੁਰੂ ਕਰ ਦਿੱਤਾ ਸੀ। ਇਨ੍ਹਾ ਅਸੂਲਾ ਮੁਤਾਬਕ ਉਹ ਸਿੰਘ ਨਾ ਤਾ ਆਪਣੇ ਘਰ ਕਿਸੇ ਮਰਗਤ ਸਮੇਂ ਆਪਣੀ ਭੱਦਣ (ਸਿਰ ਮੁੰਨਣ) ਦੀ ਰਸਮ ਅਦਾ ਕਰਦੇ ਸਨ ਅਤੇ ਨਾ ਹੀ ਇਹ ਰਸਮ ਅਦਾ ਕਰਨ ਵਾਲੇ ਦੇ ਘਰ ਹੀ ਜਾਂਦੇ ਸਨ। ਇਸੇ ਤਰ੍ਹਾਂ ਖਾਲਸੇ ਸਿੰਘ ਨਾ ਹੀ ਹੁੱਕਾ ਪੀਣ ਵਾਲੇ ਅਤੇ ਸਿਰ ਗੁੰਮ (ਮੋਨਾ) ਵਿਅਕਤੀ ਨਾਲ ਬੈਠ ਕੇ ਖਾਦੇ ਪੀਦੇ ਸਨ ਅਤੇ ਨਾ ਹੀ ਆਪਣੇ ਦੂਸਰੇ ਗੈਰ-ਅੰਮਰਿਤਧਾਰੀ ਸਿੱਖਾ ਨੂੰ ਬੈਠਣ ਦਿੰਦੇ ਸਨ। ਇਸ ਦਾ ਸਿੱਟਾ ਇਹ ਹੋਇਆ ਕਿ ਉਥੋਂ ਦੇ ਬਰਾਹਮਣਵਾਦੀ ਸਮਾਜ ਨੇ ਇਨ੍ਹਾ ਖਾਲਸੇ ਲੋਕਾਂ ਨੂੰ ਮਜ਼ਾ ਚਖਾਉਣ ਲਈ ਇਨ੍ਹਾਂ ਦਾ ਸਭ ਕਿਸਮ ਦਾ, ਵਪਾਰਕ ਤੇ ਸਮਾਜਿਕ, ਬਾਈਕਾਟ ਕਰ ਦਿੱਤਾ। ਬਾਈਕਾਟ ਨੇ ਖਾਲਸਾ ਸਿੰਘਾ ਦੀ ਸਥਿਤੀ ਬਹੁਤ ਡਾਵਾਂਡੋਲ ਕਰ ਦਿੱਤੀ। ਸਿੰਘਾ ਨੇ ਦਿੱਲੀ ਦੇ ਸਰਕਾਰੀ ਹਾਕਮ ਪਾਸ ਸ਼ਕਾਇਤ ਕੀਤੀ। ਹਾਕਮ ਮੁਸਲਮਾਨ ਸੀ। ਉਸ ਨੇ ਦੋਵੇਂ ਧਿਰਾ ਨੂੰ ਬੁਲਾਇਆ ਅਤੇ ਵਿਚਾਰ ਸੁਣੇ। ਸਿੰਘ ਵਿਰੋਧੀ ਲੋਕਾ ਨੇ ਦਲੀਲ ਦਿੱਤੀ ਕਿ ਇਹ ਸਿੰਘ ਆਪਣੇ ਆਪ ਨੂੰ ਖਾਲਸਾ ਕਿਉ ਅਖਵਾਉਦੇ ਹਨ ਕਿਉਕਿ ਖਾਲਸਾ ਅਖਵਾਉਣ ਦਾ ਅਧਿਕਾਰ ਤਾ ਕੇਵਲ ਤੇ ਕੇਵਲ ਬਾਦਸ਼ਾਹ ਨੂੰ ਹੀ ਹੈ। ਸਿੰਘਾ ਨੇ ਇਸ ਦਾ ਜਵਾਬ ਦਿੰਦਿਆ ਕਿਹਾ ਕਿ ਉਹ ਪਹਿਲਾਂ ਮਸੰਦਾ ਅਧੀਨ ਸਨ। ਹੁਣ ਉਨ੍ਹਾ ਦੇ ਗੁਰੂ ਨੇ ਮਸੰਦਾ ਨੂੰ ਖਤਮ ਕਰ ਦਿੱਤਾ ਹੈ ਅਤੇ ਉਹ ਖਾਲਸਾ, ਭਾਵ ਮਸੰਦਾਂ ਤੋਂ ਸੁਤੰਤਰ ਵਿਅਕਤੀ ਬਣ ਗਏ ਹਨ ਇਸ ਲਈ ਉਹ ਆਪਣੇ ਆਪ ਨੂੰ ਖਾਲਸਾ ਅਖਵਾਉਦੇ ਹਨ। ਗੱਲ, ਹਾਕਮ ਦੇ ਸਮਝ ਆ ਗਈ ਅਤੇ ਉਸ ਨੇ ਸਰਕਾਰੀ ਹੁਕਮ ਜਾਰੀ ਕਰ ਕੇ ਸਿੰਘਾ ਖਿਲਾਫ ਕੀਤਾ ਗਿਆ ਬਾਈਕਾਟ ਖਤਮ ਕਰਵਾ ਦਿੱਤਾ ਸੀ।[61] ਇਸ ਤਰ੍ਹਾਂ

61 *ਸ੍ਰੀ ਗੁਰ ਸੋਭਾ*, ਪੰਨੇ 42-47

ਕਵੀ ਸੇਨਾਪਤਿ ਦੀ ਇਸ ਲਿਖਤ ਤੋਂ ਵੀ ਖਾਲਸੇ ਦੇ ਅਰਥ ਇਕ ਸੁਤੰਤਰ ਮਨੁੱਖ ਤੋਂ ਹੀ ਲਏ ਗਏ ਹਨ।

ਕੁਝ ਲੋਕ ਖਾਲਸਾ ਸਬਦ ਦੇ ਅਰਥ ਪਵਿੱਤਰ ਜਾਂ ਸੁਧ ਹੋਣ ਤੋਂ ਵੀ ਲੈਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਨੇ ਇਹ ਦੋਵੇਂ ਅਰਥ ਹੀ ਲਏ ਹਨ। ਪਰ ਨਾਲ ਹੀ ਪਰਸ਼ੀਅਨ ਡਿਕਸ਼ਨਰੀ ਵਾਲੇ ਅਰਥ ਵੀ ਇਸ ਤਰ੍ਹਾਂ ਅਪਣਾਏ ਹਨ "ਉਹ ਜਮੀਨ ਜਾ ਮੁਲਕ ਜੋ ਬਾਦਸ਼ਾਹ ਦਾ ਹੈ, ਜਿਸ ਪੁਰ ਕਿਸੇ ਜਾਗੀਰਦਾਰ ਅਥਵਾ ਜਿਮੀਦਾਰ ਦਾ ਅਧਿਕਾਰ ਨਹੀ।" ਖਾਲਸਾ ਦੇ ਸ਼ੁੱਧ ਜਾਂ ਪਵਿੱਤਰ ਅਰਥ ਖਾਲਸ ਸ਼ਬਦ ਤੋਂ ਬਣਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਵੱਯਾ ਜਿਸ ਵਿਚ "ਪੂਰਨ ਜੋਤਿ ਜਗੈ ਘਟ ਮੈ ਤਬ ਖਾਲਸਾ ਤਾਹਿ ਨਖਾਲਸ ਜਾਨੈ।"[62] ਦੀ ਟੂਕ ਆਉਂਦੀ ਹੈ, ਇਨ੍ਹਾਂ ਅਰਥਾ ਦਾ ਆਧਾਰ ਬਣਾਇਆ ਜਾਂਦਾ ਹੈ। ਸ਼ੁੱਧ ਜਾਂ ਪਵਿੱਤਰ ਅਰਥ ਸਿਰਫ ਉਸ ਸਮੇ ਹੀ ਲਏ ਜਾ ਸਕਦੇ ਹਨ ਜਦੋਂ ਅਸੀ ਸ਼ੁੱਧਤਾ ਜਾਂ ਪਵਿੱਤਰਤਾ ਦੇ ਸੰਦਰਭ ਵਿਚ ਰਖ ਕੇ ਖਾਲਸੇ ਦੇ ਆਤਮਿਕ ਗੁਣਾਂ ਦੀ ਗਲ ਕਰਦੇ ਹਾਂ। ਜਿਸ ਤਰ੍ਹਾਂ ਗੁਰਬਾਣੀ ਵਿਚ ਵਾਰ-ਵਾਰ ਨਿਰਮਲ, ਨਿਰਮਲਾ, ਜਾਂ ਉਦਾਸ, ਉਦਾਸੀ ਆਦਿ ਸਬਦ ਵਰਤੇ ਗਏ ਹਨ ਪਰ ਇਹ ਨਿਰਮਲ ਸੰਪਰਦਾ ਜਾ ਉਦਾਸੀ ਸੰਪਰਦਾ ਦੇ ਲਖਾਇਕ ਨਹੀ ਹਨ। ਗੁਰਬਾਣੀ ਦੇ ਸੰਦਰਭ ਵਿਚ ਨਿਰਮਲ ਦੇ ਅਰਥ ਪਵਿੱਤਰ, ਮੈਲਰਹਿਤ ਅਤੇ ਸਾਫ ਤੋਂ ਹਨ ਪਰ ਜਦੋਂ ਅਸੀਂ ਭੌਤਿਕ ਰੂਪ ਵਿਚ ਜਾਂ ਸੰਸਾਰਿਕ ਰੂਪ ਵਿਚ ਵਿਚਰ ਰਹੀ ਨਿਰਮਲ ਸੰਪਰਦਾ ਦੀ ਗੱਲ ਕਰਦੇ ਹਾਂ ਤਾਂ ਇਨ੍ਹਾਂ ਗੁਰਬਾਣੀ ਵਾਲੇ ਨਿਰਮਲ ਜਾਂ ਨਿਰਮਲਾ ਸ਼ਬਦਾਂ ਦਾ ਇਸ ਨਾਲ ਕੋਈ ਸਬੰਧ ਨਹੀ ਜੁੜਦਾ। ਇਸੀ ਤਰ੍ਹਾਂ ਉਦਾਸ ਅਤੇ ਉਦਾਸੀ ਸ਼ਬਦ ਸਿਰਫ ਵੈਰਾਗਮਈ ਵਿਰਤੀ ਦੇ ਲਖਾਇਕ ਹਨ ਉਦਾਸੀ ਸੰਪਰਦਾ ਦੇ ਨਹੀਂ। ਬਿਲਕੁਲ ਇਸੇ ਰੋਸ਼ਨੀ ਵਿਚ, ਗੁਰੂ ਗੋਬਿੰਦ ਸਿੰਘ ਜੀ ਦੇ ਸਵੱਯਾ ਵਿਚ ਆਏ ਖਾਲਸ ਜਾਂ ਖਾਲਸਾ ਸਬਦਾ ਦੇ ਅਰਥ ਲਏ ਜਾਣੇ ਚਾਹੀਦੇ ਹਨ। ਪਰ ਇਨ੍ਹਾਂ ਨੂੰ ਭੌਤਿਕ ਰੂਪ ਵਿਚ ਜਾ ਇਕ ਰਾਸ਼ਟਰੀ ਸਮਾਜ ਦੇ ਰੂਪ ਵਿਚ ਵਿਚਰ ਰਹੇ ਖਾਲਸਾ ਭਾਈਚਾਰੇ ਦੀ ਪਰਿਭਾਸ਼ਾ ਲਈ ਨਹੀ ਵਰਤ ਸਕਦੇ। ਹਾਂ ਕਿਸੇ ਵਿਅਕਤੀ ਦੇ ਆਤਮਿਕ ਗੁਣਾ ਦੀ ਗੱਲ ਕਰਦਿਆ ਕੋਈ ਵੀ ਅਰਥ ਢੁਕਾਇਆ ਜਾ ਸਕਦਾ ਹੈ। ਵੈਸੇ ਦੇਖਿਆ ਜਾਵੇ ਤਾਂ ਜੇਕਰ ਖਾਲਸਾ ਸ਼ਬਦ ਦੇ ਅਰਥ ਸ਼ੁੱਧ ਜਾਂ ਨਿਰਮਲ ਹੋਣ ਤੋਂ ਹੀ ਲੈਣੇ ਹਨ ਤਾ ਇਹ ਸ਼ੁੱਧ ਜਾਂ ਨਿਰਮਲ ਵਿਅਕਤੀ ਤਾਂ ਕੋਈ ਵੀ ਹੋ ਸਕਦਾ ਹੈ। ਇਕ ਬਰਾਹਮਣ ਜਾਂ ਇਕ ਮੁਸਲਮਾਨ ਵੀ ਸ਼ੁੱਧ ਜਾਂ ਨਿਰਮਲ ਹੋ ਸਕਦਾ ਹੈ। ਸ਼ੁੱਧ ਜਾਂ ਨਿਰਮਲ ਹੋਣ ਲਈ ਖਾਲਸਾ ਬਣਨ ਦੀ ਤਾ ਕੋਈ ਸ਼ਰਤ ਨਹੀ ਹੈ। ਨਿਰਮਲ ਸੰਪਰਦਾ ਦੇ ਸਾਰੇ ਮੈਂਬਰ ਹੀ ਆਪਣੇ ਆਪ ਨੂੰ ਸ਼ੁੱਧ ਅਤੇ ਪਵਿੱਤਰ ਸਮਝਦੇ ਹਨ ਪਰ ਉਹ ਖਾਲਸਾ ਨਹੀ ਹਨ। ਇਸ ਲਈ ਖਾਲਸਾ ਸ਼ਬਦ ਦਾ ਸਹੀ ਅਰਥ ਸੁਤੰਤਰ ਮਨੁੱਖ ਤੋਂ ਹੈ। ਖਾਲਸਾ, ਸੁਤੰਤਰ ਵਿਅਕਤੀਆ ਦੇ ਸਮੂਹ ਦਾ ਸੁਤੰਤਰ ਸਮਾਜ ਹੈ। ਖਾਲਸਾ ਕਦੇ ਵੀ ਗੁਲਾਮੀ ਨਾਲ ਸਮਝੌਤਾ ਨਹੀ ਕਰ ਸਕਦਾ। ਖਾਲਸੇ ਦੀ ਸਾਜਨਾ ਤੋਂ ਪਹਿਲਾਂ ਜਾਂ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲੇ ਕਿਸੇ ਵੀ ਗੁਰੂ ਸਾਹਿਬ ਨੇ, ਭਾਵੇ ਉਹ ਕਿਸੇ ਵੀ ਰਾਜੇ ਦੀ ਰਿਆਸਤ ਵਿਚ ਰਹਿੰਦੇ ਰਹੇ ਸਨ, ਪਰ ਕਦੇ ਵੀ ਉਸ ਰਾਜੇ ਦੀ ਸਿਆਸੀ ਪਰਭੂਸਤਾ ਨੂੰ ਲਲਕਾਰਨ ਦੀ ਕੋਸ਼ਿਸ ਨਹੀ ਕੀਤੀ। ਗੁਰੂ ਗੋਬਿੰਦ ਸਿੰਘ ਨੇ ਗੁਰਗੱਦੀ ਧਾਰਨ ਕਰਦਿਆਂ ਹੀ ਕਿਸੇ ਵੀ ਰਾਜੇ ਦੀ

---

62. *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1960, ਪੰ. 280

ਪਰਭੁਸਤਾ ਨੂੰ ਨਹੀ ਮੰਨਿਆ। ਖਾਲਸੇ ਦੀ ਸਾਜਨਾ ਤੋਂ ਪਿੱਛੋਂ ਤਾ ਖੁੱਲ੍ਹੇ ਤੋਰ 'ਤੇ ਕਹਿਲੂਰ ਦੇ ਰਾਜੇ ਦੀ ਰਾਜਨੀਤਕ ਸਰਦਾਰੀ ਨੂੰ ਰੱਦ ਕਰ ਦਿੱਤਾ ਸੀ। ਕਵੀ ਸੈਨਾਪਤਿ ਦੀ ਲਿਖਤ ਇਸ ਗੱਲ ਦਾ ਇਕ ਸੂਰਜ ਦੀ ਤਰ੍ਹਾਂ ਚਮਕਦਾ ਸਬੂਤ ਹੈ। ਖਾਲਸੇ ਦੀ ਸਾਜਨਾ, ਖਾਲਸਾ ਸਟੇਟ ਦੀ ਸਥਾਪਨਾ ਦਾ ਹੀ ਇਕ ਅਸਿੱਧਾ ਐਲਾਨ ਸੀ। ਖਾਲਸਾ ਇਕ ਕੋਮੀ ਸੰਕਲਪ ਸੀ। ਭਾਵੇਂ ਇਸ ਰਾਸਟਰ ਦੀ ਜਮੀਨੀ ਹੱਦ ਮੁਕੱਰਰ ਨਹੀਂ ਕੀਤੀ ਗਈ ਸੀ ਜਿਸ ਨੂੰ ਅਸੀ ਸਿੱਧੇ ਸਬਦਾਂ ਵਿਚ ਸਟੇਟ ਕਹਿ ਸਕੀਏ ਪਰ ਇਸ ਨੇ ਜਿਥੇ ਵੀ ਵਿਚਰਨਾ ਸੀ ਸੁਤੰਤਰ ਰੂਪ ਵਿਚ ਹੀ ਵਿਚਰਨਾ ਸੀ। ਆਨੰਦਪੁਰ ਸਾਹਿਬ ਇਕ ਕੇਂਦਰ ਬਣਾਇਆ ਗਿਆ ਸੀ। ਇਹੀ ਕਾਰਨ ਸੀ ਕਿ ਖਾਲਸੇ ਦੀ ਸਾਜਨਾ ਦੇ ਤੁਰੰਤ ਬਾਦ ਕਹਿਲੂਰ ਦੇ ਰਾਜੇ ਨੇ ਗੁਰੂ ਸਾਹਿਬ ਦੇ ਖਿਲਾਫ ਜੰਗ ਛੇੜ ਦਿੱਤੀ ਸੀ ਅਤੇ ਇਹ ਜੰਗ ਉਦੋਂ ਤਕ ਚਲਦੀ ਰਹੀ ਸੀ ਜਦੋਂ ਤਕ ਗੁਰੂ ਸਾਹਿਬ ਨੇ ਆਨੰਦਪੁਰ ਸਾਹਿਬ ਨੂੰ ਖਾਲੀ ਨਹੀ ਸੀ ਕੀਤਾ। ਇਸ ਲਈ ਅਸੀਂ ਸਿੱਟੇ ਦੇ ਤੋਰ 'ਤੇ ਇਹ ਹੀ ਕਹਿ ਸਕਦੇ ਹਾਂ ਕਿ ਭਾਵੇਂ ਖਾਲਸ ਜਾ ਖਾਲਸਾ ਸ਼ਬਦਾਂ ਦੇ ਅਰਥ ਭਾਰਤੀ ਪਰੰਪਰਾ ਵਿਚ ਸ਼ੁਧ ਜਾਂ ਨਿਰਮਲ ਹੋਣ ਦੇ ਵੀ ਲਏ ਜਾ ਸਕਦੇ ਹਨ ਪਰ ਜਦੋਂ ਅਸੀ ਸਿੱਖ ਸੰਗਤਾਂ ਉਪਰ ਖਾਲਸਾ ਸ਼ਬਦ ਦੀ ਵਰਤੋਂ ਕਰਦੇ ਹਾਂ ਤਾਂ ਉਸ ਸਮੇ ਇਸ ਦੇ ਅਰਥ ਸੁਤੰਤਰ ਵਿਅਕਤੀ ਜਾ ਸੁਤੰਤਰ ਸਮਾਜ ਦੇ ਹੀ ਹੁੰਦੇ ਹਨ। ਸਿੱਖ ਸੰਗਤਾ ਨੂੰ ਖਾਲਸਾ ਬਣਾ ਲਿਆ ਗਿਆ ਹੈ। ਇਸ ਦਾ ਇਹੀ ਭਾਵ ਹੈ ਕਿ ਹੁਣ ਸਿੱਖ ਸੰਗਤਾਂ ਅਰਥਾਤ ਖਾਲਸਾ ਭਾਈਚਾਰਾ ਸਿੱਧਾ ਆਪਣੇ ਗੁਰੂ ਨਾਲ ਜੁੜ ਗਿਆ ਹੈ ਅਤੇ ਹੋਰ ਕਿਸੇ ਵੀ ਦੁਨਿਆਵੀ ਤਾਕਤ ਜਾਂ ਵਿਅਕਤੀ ਦੇ ਅਧੀਨ ਨਹੀਂ ਹੈ। ਇਸ ਤਰ੍ਹਾਂ ਖਾਲਸੇ ਦੀ ਸਾਜਨਾ ਆ ਆਪਣੇ ਵਿਚ ਹੀ ਸਿੱਖ ਸਮਾਜ ਦੀ ਸੁਤੰਰਤਤਾ ਦਾ ਐਲਾਨਨਾਮਾ ਸੀ।

ਇਸ ਤਰ੍ਹਾਂ ਖਾਲਸੇ ਦੀ ਸਾਜਨਾ ਪਿੱਛੋਂ ਗੁਰੂ ਗੋਬਿੰਦ ਸਿੰਘ ਜੀ ਨੂੰ ਬਿਲਾਸਪੁਰ ਦੇ ਰਾਜੇ ਪਾਸੋਂ ਲਗਾਤਾਰ ਲੜਾਈਆ ਦਾ ਸਾਹਮਣਾ ਕਰਨਾ ਪਿਆ ਸੀ। ਨਵੰਬਰ, 1703 ਈ. ਵਿਚ ਕਹਿਲੂਰ ਦੇ ਰਾਜੇ ਅਜਮੇਰ ਚੰਦ ਨੇ, ਕੁਝ ਪਹਾੜੀ ਰਾਜਿਆ ਨੂੰ ਨਾਲ ਲੈ ਕੇ ਆਨੰਦਪੁਰ ਸਾਹਿਬ ਨੂੰ ਆ ਘੇਰਿਆ। ਇਸ ਘੇਰੇ ਵਿਚ ਸਥਾਨਕ ਮੁਗਲ ਫੌਜਦਾਰਾ ਤੋਂ ਵੀ ਸਹਾਇਤਾ ਮੁਲ ਲਈ ਗਈ ਸੀ। ਇਹ ਘੇਰਾ ਬਹੁਤ ਲੰਮਾ ਸਮਾ ਚੱਲਿਆ। ਸਭ ਪਾਸਿਆ ਤੋਂ ਅਨੰਦਪੁਰ ਸਾਹਿਬ ਦੇ ਰਸਤੇ ਬੰਦ ਕਰ ਦਿੱਤੇ ਗਏ। ਰਸਤ ਪਾਣੀ ਦੀ ਸਾਰੀ ਸਪਲਾਈ ਬੰਦ ਕਰ ਦਿੱਤੀ ਗਈ। ਜਿਸ ਦਾ ਨਤੀਜਾ ਇਹ ਹੋਇਆ ਕਿ ਆਨੰਦਪੁਰ ਨਗਰ ਵਿਚਲੇ ਅਤੇ ਕਿਲੇ ਵਿਚਲੇ ਸਭ ਲੋਕ ਭੁੱਖੇ ਮਰਨ ਲਗ ਪਏ। ਇਸ ਭੁੱਖ ਤੋਂ ਤੰਗ ਆ ਕੇ ਨਗਰ ਵਾਸੀਆ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਭੁੱਖ ਤੋਂ ਬਚਾਇਆ ਜਾਵੇ। ਕਵੀ ਸੈਨਾਪਤਿ ਨੇ ਇਸ ਬਾਰੇ ਇਉਂ ਲਿਖਿਆ ਹੈ :

*ਇਹ ਹੀ ਭਾਤ ਕਈ ਦਿਨ ਗਏ। ਨਗਰ ਲੋਗ ਠਾਢੇ ਸਭਿ ਪਏ।*
*ਦਰ ਕੈ ਆਗੇ ਕਰੀ ਪੁਕਾਰਾ। ਅੰਨਿ ਬਿਨਾਂ ਜੀਉ ਜਾਇ ਹਮਾਰਾ ।।561।।*
*ਦੇਖਹੁ ਯਹ ਹਵਾਲ ਅਬ ਭਯੋ। ਰਹੇ ਹਾਡ ਚਾਮਿ ਉਡਿ ਗਯੋ।*
*ਬਿਨਾ ਭੋਜਨ ਜੀਵਨ ਅਬ ਨਾਹੀ। ਸੋ ਬੀ ਜੈ ਹੈ ਸਾਝ ਸੁਬਾਹੀ।562।*

ਸਿੰਘਾ ਵਲੋਂ ਕੁਝ ਗਰੁਪ ਬਣਾ ਕੇ, ਬਾਹਰੋਂ ਦੁਸਮਣ ਦੇ ਭੰਡਾਰਾ ਵਿਚੋਂ ਅਨਾਜ ਲੁੱਟ ਕੇ ਲਿਆਉਣ ਨਾਲ ਫਾਇਦੇ ਨਾਲੋਂ ਜਾਨੀ ਨੁਕਸਾਨ ਜਿਆਦਾ ਹੋ ਜਾਦਾ ਸੀ। ਇਸ ਕਰ ਕੇ ਗੁਰੂ ਜੀ ਨੇ ਆਨੰਦਪੁਰ ਸਾਹਿਬ ਨੂੰ ਖਾਲੀ ਕਰ ਕੇ ਮਾਲਵੇ ਵਲ ਜਾਣ ਦੀ ਤਿਆਰੀ ਕਰ ਲਈ। ਇਹ ਵਾਕਿਆ 5-6 ਦਸੰਬਰ, 1704 ਈ. ਦਾ ਹੈ। ਖਾਲਸਈ ਲਸ਼ਕਰ, ਗੁਰੂ ਜੀ ਦੀ ਅਤੇ

ਸਾਹਿਬਜਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਦੁਸ਼ਮਣ ਦੀਆਂ ਸਫ਼ਾਂ ਨੂੰ ਚੀਰਦਾ ਹੋਇਆ, ਆਨੰਦਪੁਰ ਸਾਹਿਬ ਤੋਂ ਰਵਾਨਾ ਹੋ ਗਿਆ। ਇਸ ਰਵਾਨਗੀ ਵਿਚ ਦੁਸ਼ਮਣ ਨਾਲ ਖ਼ੂਨ-ਡੋਲ੍ਹਵੀ ਲੜਾਈ ਹੁੰਦੀ ਰਹੀ। ਸਰਸਾ ਨਦੀ ਦੇ ਕੰਢੇ 'ਤੇ ਦੁਸ਼ਮਣ ਅਤੇ ਸਿੰਘਾਂ ਵਿਚਕਾਰ ਨਿਰਣਈ ਜੰਗ ਹੋਈ। ਇਥੇ ਸਾਹਿਬਜਾਦਾ ਅਜੀਤ ਸਿੰਘ ਦੀ ਕਮਾਂਡ ਹੇਠ ਸਿੰਘਾਂ ਨੇ ਉਦੋਂ ਤਕ ਦੁਸ਼ਮਣ ਨੂੰ ਰੋਕੀ ਰਖਿਆ ਜਦੋਂ ਤਕ ਗੁਰੂ ਸਾਹਿਬ ਅਤੇ ਉਨ੍ਹਾਂ ਦਾ ਪਰਿਵਾਰ ਸਰਸਾ ਨੂੰ ਪਾਰ ਨਾ ਕਰ ਗਿਆ ਸੀ। ਪਰ ਇਸ ਹਫੜਾ-ਦਫੜੀ ਵਿਚ, ਸਰਸਾ ਨਦੀ ਪਾਰ ਕਰਨ ਸਮੇਂ, ਗੁਰੂ ਜੀ ਦਾ ਸਾਰਾ ਪਰਿਵਾਰ ਮੁੱਖ ਲਸ਼ਕਰ ਨਾਲੋਂ ਵਿਛੜ ਗਿਆ ਸੀ।

ਇਥੋਂ ਅਗੇ ਪਹਾੜੀ ਰਾਜਿਆਂ ਨੇ ਗੁਰੂ ਜੀ ਦਾ ਪਿੱਛਾ ਕਰਨਾ ਛੱਡ ਕੇ ਵਾਪਸ ਆਨੰਦਪੁਰ ਸਾਹਿਬ ਨੂੰ ਮੋੜਾ ਘੱਤ ਦਿੱਤਾ। ਵਾਪਸ ਆ ਕੇ, ਆਨੰਦਪੁਰ ਸਾਹਿਬ ਦੀ ਪੂਰੀ ਤਰ੍ਹਾਂ ਤਬਾਹੀ ਕਰ ਦਿੱਤੀ ਗਈ। ਸਭ ਮਕਾਨ ਅਤੇ ਗੁਰਦੁਆਰੇ ਢਾਹ ਦਿੱਤੇ ਗਏ। ਕਿਲੇ ਢਾਹ ਦਿੱਤੇ ਗਏ। ਗੁਰੂ ਜੀ ਨਾਲ ਸਬੰਧਤ ਯਾਦਗਾਰਾਂ ਢਾਹ ਦਿੱਤੀਆਂ ਗਈਆਂ। ਇਸ ਤਬਾਹੀ ਦੌਰਾਨ ਕੁਝ ਲੋਕ ਮਾਰੇ ਗਏ। ਕੁਝ ਨੱਸ ਕੇ ਨਾਹਨ ਸਟੇਟ ਦੀ ਰਿਆਸਤ ਵਿਚ ਚਲੇ ਗਏ[63] ਪਰ ਇਕ ਉਦਾਸੀ ਸੰਤ ਗੁਰਬਖਸ਼ ਰਾਏ, ਗੁਰੂ ਤੇਗ ਬਹਾਦਰ ਜੀ ਦੇ ਸੀਸ ਗੰਜ ਗੁਰਦੁਆਰੇ ਵਿਚ ਬੈਠਾ ਰਿਹਾ।[64] ਦੁਸ਼ਮਣਾਂ ਨੇ ਸੀਸ ਗੰਜ ਗੁਰਦਆਰੇ ਨੂੰ ਕੁਝ ਨਹੀਂ ਕਿਹਾ ਸੀ। ਇਸੇ ਕਰ ਕੇ ਭਾਈ ਗੁਰਬਖਸ਼ ਰਾਏ ਜਿਉਂਦਾ ਰਹਿ ਗਿਆ ਸੀ। ਇਸ ਤਬਾਹੀ ਦੇ ਸਮੇਂ ਭਾਈ ਗੁਰਬਖਸ਼ ਰਾਏ ਪੂਰੀ ਸ਼ਰਧਾ ਅਨੁਸਾਰ ਇਥੋਂ ਦੀ ਸੇਵਾ ਸੰਭਾਲ ਕਰਦਾ ਰਿਹਾ। ਕਾਫੀ ਅਰਸਾ ਪਿੱਛੋਂ, ਜਦ ਟਿਕ-ਟਿਕਾ ਹੋ ਗਿਆ ਤਾਂ ਨਾਹਨ ਗਏ ਹੋਏ ਸੋਢੀ ਗੁਲਾਬ ਰਾਇ ਅਤੇ ਸ਼ਾਮ ਸਿੰਘ ਵਾਪਸ ਕਹਿਲੂਰ ਰਿਆਸਤ ਵਿਚ ਆ ਗਏ। ਇਨ੍ਹਾਂ ਨੇ ਕਹਿਲੂਰ ਦੇ ਰਾਜੇ ਕੋਲੋਂ ਆਨੰਦਪੁਰ ਸਾਹਿਬ ਵਿਖੇ ਰਹਿਣ ਦੀ ਇਜਾਜਤ ਮੰਗੀ। ਪਰ ਰਾਜੇ ਨੇ ਸੱਠ ਘੁਮਾ ਜਮੀਨ ਹੀ ਇਨ੍ਹਾਂ ਨੂੰ ਦਿੱਤੀ ਉਹ ਵੀ ਸੱਠ ਹਜਾਰ ਰੁਪਏ ਵਿਚ।[65] ਸੋਢੀ ਗੁਲਾਬ ਰਾਏ ਨੇ ਇਤਨਾ ਪੈਸਾ ਦੇ ਕੇ ਇਹ ਥਾਂ ਲੈ ਲਈ। ਹੁਣ ਉਸ ਨੂੰ ਘੁਮੰਡ ਹੋ ਗਿਆ ਸੀ ਕਿਉਂਕਿ ਉਹ ਸੋਚਦਾ ਸੀ ਕਿ ਇਸ ਸਾਰੀ ਜਮੀਨ ਦਾ ਮਾਲਕ ਹੁਣ ਉਹ ਖੁਦ ਹੀ ਹੈ। ਉਹ ਆਪਣੇ ਆਪ ਨੂੰ ਹੀ ਗੁਰੂ ਕਹਾਉਣ ਲਗ ਪਿਆ। ਜਿਸ ਥਾਂ 'ਤੇ ਦਸਮ ਪਾਤਸ਼ਾਹ ਬੈਠਿਆ ਕਰਦੇ ਸਨ ਉਸ ਥਾਂ 'ਤੇ ਆਪ ਬੈਠਣ ਲਗ ਪਿਆ। ਖੰਡੇ ਦੀ ਪਹੁਲ ਦੇਣੀ ਬੰਦ ਕਰ ਦਿੱਤੀ। ਚਰਨ ਪਹੁਲ ਦੇਣੀ ਸ਼ੁਰੂ ਕਰ ਦਿੱਤੀ। ਇਹ ਸਭ ਕੁਝ ਦੇਖ ਕਿ ਸੱਚਾ-ਸੁੱਚਾ ਖਾਲਸਾ ਬਹੁਤ ਦੁਖੀ ਹੁੰਦਾ ਸੀ। ਪਰ ਇਹ ਕਿਸੇ ਦੀ ਗੱਲ ਨਹੀਂ ਮੰਨਦਾ ਸੀ। ਉਲਟਾ ਸਿੰਘਾਂ

---

63 ਇਹ ਵੀ ਕਿਹਾ ਜਾਂਦਾ ਹੈ ਕਿ ਗੁਲਾਬ ਰਾਇ ਅਤੇ ਸਾਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਨੂੰ ਛਡਣ ਸਮੇਂ ਖੁਦ ਹੀ ਨਾਹਨ ਦੇ ਰਾਜੇ ਪਾਸ ਭੇਜਿਆ ਸੀ। ਨਾਹਨ ਦੇ ਰਾਜੇ ਨੇ ਇਨਾਂ ਦੇ ਗੁਜਾਰੇ ਲਈ ਦੋ ਪਿੰਡ ਇਨਾਂ ਦੇ ਨਾਂ ਲਿਆ ਦਿੱਤੇ ਸਨ। ਦੇਖੋ, ਮੈਕਾਲਿਫ, *ਦ ਸਿੱਖ ਰਿਲੀਜਨ*, ਜਿਲਦ 5-6, ਨਿਊ ਦੇਹਲੀ, 1963, ਪੰਨਾ 252.

64. "ਸੰਤ ਗੁਰਬਖਸ ਤਿਹ ਰਹਯੋ ਉਦਾਸੀ।
ਗੁਰੂ ਤੇਗ ਬਹਾਦਰ ਜਗਾ ਜਹਾਂ ਸੀ।
ਰਤਨ ਸਿੰਘ ਭੰਗੂ, *ਪੁਰਵਅੰਕਤ*, ਪੰਨਾ 174.

65. "ਟਕੇ ਦੇਨੇ ਕਰੇ ਸੱਠ ਹਜਾਰ। ਲਈ ਘੁਮਾਇ ਸੱਠ ਚੱਕ ਲਿਖ ਵਾਰ।" ਉਕਤ, ਪੰਨਾ ਉਹੀ।

ਨਾਲ ਲੜਾਈ ਝਗੜਾ ਕਰਦਾ ਸੀ।[66]

ਗੁਰਬਖਸ ਰਾਇ ਸੰਤ ਤੋਂ ਉਥੇ ਰਹਿੰਦਿਆ ਇਹ ਸਭ ਕੁਝ ਜਰਿਆ ਨਾ ਗਿਆ। ਉਸ ਨੇ ਸੋਢੀ ਗੁਲਾਬ ਰਾਇ ਨੂੰ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਗੁਲਾਬ ਰਾਇ ਅਗੋਂ ਇਹੀ ਕਹਿੰਦਾ ਸੀ ਕਿ ਇਹ ਥਾ ਤਾ ਉਸ ਨੇ ਮੁੱਲ ਲਈ ਹੈ।[67] ਜਦ ਗੁਰਬਖਸ਼ ਰਾਇ ਉਸ ਨੂੰ ਹਰ ਰੋਜ ਟੋਕਣੋਂ ਨਾ ਹਟਿਆ ਤਾਂ ਗੁਲਾਬ ਰਾਇ ਨੇ ਆਪਣੇ ਪੁੱਤਰ ਮੰਗਵਾ ਕੇ ਸੰਤ ਗੁਰਬਖਸ਼ ਰਾਇ ਨੂੰ ਕੁਟਵਾ ਦਿੱਤਾ। ਉਸ ਦੇ ਪੁੱਤਰਾ ਨੇ ਸੰਤ ਗੁਰਬਖਸ਼ ਰਾਇ ਦੀਆ ਜਟਾ ਪੁੱਟ ਦਿੱਤੀਆ ਅਤੇ ਉਸ ਦੀ ਪੂਰੀ ਬੇਇੱਜਤੀ ਕੀਤੀ। ਇਸ 'ਤੇ ਸੰਤ ਗੁਰਬਖਸ ਰਾਇ ਨੇ ਉਨ੍ਹਾ ਨੂੰ ਸਰਾਪ ਦੇ ਦਿੱਤਾ ਕਿ ਤੁਹਾਡੇ ਪਿਉ ਦੀ ਔਲਾਦ ਨਹੀ ਰਹੇਗੀ।"[68]

ਸੰਤ ਗੁਰਬਖਸ ਰਾਏ ਦੇ ਸਰਾਪ ਦੇਣ ਦੇ ਕੁਝ ਹੀ ਅਰਸੇ ਬਾਦ ਗੁਲਾਬ ਰਾਏ ਅਤੇ ਸਾਮ ਸਿੰਘ ਮਰ ਗਏ। ਇਨ੍ਹਾਂ ਪਿੱਛੋਂ ਗੁਲਾਬ ਰਾਏ ਦੀ ਵਿਧਵਾ ਪਤਨੀ ਨੇ ਇਸ ਅਸਥਾਨ ਦੀ ਆਮਦਨ-ਚੜ੍ਹਾਵਾ ਇਕੱਠਾ ਕਰਵਾਇਆ। ਇਸ ਨੇ ਆਪਣੀ ਮੌਤ ਸਮੇਂ ਸ਼ਾਮ ਸਿੰਘ ਦੇ ਪੁੱਤਰ ਸੂਰਜਨ ਸਿੰਘ ਨੂੰ ਇਥੋ ਦਾ ਪੁਜਾਰੀ ਨਿਯੁਕਤ ਕਰ ਦਿੱਤਾ ਸੀ।[69]

ਜਿਹੜੇ ਸੋਢੀ ਅਜ ਕਲ ਆਨੰਦਪੁਰ ਸਾਹਿਬ ਵਿਚ ਰਹਿ ਰਹੇ ਹਨ ਜਾ ਹੁਣ ਤਕ ਰਹਿੰਦੇ ਰਹੇ ਸੀ ਉਹ ਸੋਢੀ ਸ਼ਾਮ ਸਿੰਘ ਦੀ ਹੀ ਔਲਾਦ ਹਨ। ਪਿੱਛੋ ਇਹ ਸੋਢੀ ਹੀ ਇਨ੍ਹਾ ਧਾਰਮਿਕ ਅਸਥਾਨਾਂ ਦੇ ਮਾਲਕ ਬਣ ਗਏ ਸਨ। ਇਨ੍ਹਾ ਨੇ ਵੀ ਅਗੋ ਆਪੋ ਆਪਣੀਆਂ ਵੰਡੀਆ ਪਾ ਲਈਆਂ ਸਨ। ਹੋਲੇ ਮਹੱਲੇ ਦੇ ਮੌਕੇ 'ਤੇ ਇਹ ਵੱਖ-ਵੱਖ ਸੋਢੀ ਬੜੇ ਧੂਮ-ਧਮੱਕੇ ਨਾਲ ਆਪਣੇ ਚੇਲਿਆਂ ਨੂੰ ਨਾਲ ਲੈ ਕੇ ਨਿਕਲਦੇ ਸਨ ਅਤੇ ਸਿੱਖ ਸੰਗਤਾਂ ਕੋਲੋਂ ਚੜ੍ਹਾਵੇ ਲੈਂਦੇ ਸਨ। 1920ਵਿਆਂ ਤਕ ਇਹ ਸੋਢੀ ਹੀ ਇਥੋ ਦੇ ਸਭ ਕੁਝ ਦੇ ਮਾਲਕ ਸਨ। ਪਿੱਛੋਂ ਸਿੱਖ ਗੁਰਦੁਆਰਾ ਐਕਟ ਬਣ ਜਾਣ ਨਾਲ ਇਸ ਤਖ਼ਤ ਦਾ ਪਰਬੰਧ ਸਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਅੰਮਰਿਤਸਰ ਦੇ ਹਵਾਲੇ ਹੋਇਆ। ਇਸ ਦਾ ਪਰਬੰਧ ਕਮੇਟੀ ਹਵਾਲੇ ਹੋਣ ਨਾਲ ਹੀ ਤਖ਼ਤ ਸਾਹਿਬ ਦੇ ਜਥੇਦਾਰ ਥਾਪੇ ਜਾਣ ਲਗੇ। ਪਹਿਲਾ ਸਿਰਫ ਪੁਜਾਰੀ ਹੀ ਹੁੰਦੇ ਸਨ।

**ਸਿਰੀ ਆਨੰਦਪੁਰ ਸਾਹਿਬ ਦੇ ਕਿਲੇ** : ਗੁਰੂ ਗੋਬਿੰਦ ਸਿੰਘ ਜੀ ਨੇ ਸਿਰੀ ਆਨੰਦਪੁਰ ਸਾਹਿਬ ਨੂੰ ਖਾਲਸਾ ਪੰਥ ਦਾ ਇਕ ਐਸਾ ਕੇਂਦਰੀ ਅਸਥਾਨ ਬਣਾਇਆ ਸੀ ਜਿਥੇ ਕੇਂਦਰਤ ਹੋ ਕੇ ਖਾਲਸਾ, ਸਾਰੇ ਸੰਸਾਰ ਅੰਦਰ ਆਪਣੀਆਂ ਗਤੀਵਿਧੀਆ ਚਲਾ ਸਕਦਾ ਸੀ। ਕਿਸੇ ਕੌਮ ਦੀਆ

---

66. "ਲਈ ਚੱਕ ਉਸ ਗਰਬਾ ਆਯਾ। ਖਾਲਸੇ ਸੇ ਊਠ ਦੰਗਾ ਰਚਾਯਾ।
ਜਹਿੰ ਜਹਿੰ ਸਤਿਗੁਰ ਜਗਾ ਥੀ ਆਹੀ। ਤਿਹ ਠਾ ਬੈਠਕ ਉਸਨੇ ਲਾਈ।
ਹੁਤੀ ਪਹੁਲ ਨਹਿ ਖੰਡੇ ਵਾਹਿ। ਦੇਤ ਚਰਨ ਥੇ ਗੁਲਾਬ ਰਾਏ।"
*ਉਕਤ*, ਪੰਨਾ ਉਹੀ।

67. "ਉਸ ਇਸ ਕੋ ਇਮ ਬਧ ਬੋਲਤ ਅਧਿਕ ਕਲੇਸ।
ਉਹ ਕਰੇ ਦਾਵੇ ਗੁਰ ਥਾਨ ਕੇ ਵਹਿ ਕਹੇ ਲਯੋ ਮੁੱਲ ਦੇਸ।" *ਉਕਤ*।

68. ਗੁਲਾਬ ਰਾਇ ਲਏ ਪੁਤ੍ ਬੁਲਾਇ। ਗੁਰਬਖਸ਼ ਸੰਤ ਦੇ ਦਏ ਪਿਚਲਾਏ।
ਉਨ ਬਾਲਨ ਬੇਅਦਬੀ ਕਈ॥ ਸੀਸ ਜਟਾ ਥੀ ਸੋ ਪਟ ਲਈ।
ਤਬਹਿ ਸੰਤਉਨ ਦਯੋ ਸਰਾਪ। ਰਹੇ ਨ ਤੁਮਰ ਉਲਾਦ ਸੁ ਬਾਪ।
*ਉਕਤ*।

69. ਮੈਕਾਲਿਫ, *ਦ ਸਿੱਖ ਰਿਲੀਜਨ*, ਜਿਲਦ 5-6, ਪੰਨਾ 257.

ਕਾਮਯਾਬ ਸਰਗਰਮੀਆਂ ਬਾਰੇ ਇਹ ਜ਼ਰੂਰੀ ਹੁੰਦਾ ਹੈ ਕਿ ਉਹ ਸੁਤੰਤਰ ਤੋਰ 'ਤੇ ਵਿਚਰੇ। ਜਦੋਂ ਤਕ ਕੋਈ ਕੌਮ ਸਮਾਜਿਕ, ਰਾਜਨੀਤਕ ਅਤੇ ਧਾਰਮਿਕ ਪਖੋਂ ਸੁਤੰਤਰ ਨਹੀਂ ਹੁੰਦੀ ਉਦੋਂ ਤਕ ਉਹ ਕਦੇ ਵੀ ਪੂਰੀ ਕਾਮਯਾਬੀ ਨਾਲ ਆਪਣਾ ਸਿਧਾਂਤ ਨਹੀਂ ਪਰਚਾਰ ਸਕਦੀ। ਸਿੱਖ ਗੁਰੂ ਸਾਹਿਬਾਨ ਨੇ ਜੋ ਸਿਧਾਂਤ ਪਰਚਾਰੇ ਅਤੇ ਜੋ ਨਵੇਂ ਵਿਅਕਤੀ ਸਿਰਜੇ ਉਸ ਨਾਲ ਇਕ ਨਵਾਂ ਧਰਮ ਅਤੇ ਨਵਾਂ ਸਮਾਜ ਹੋਂਦ ਵਿਚ ਆਏ। ਇਸ ਤਰ੍ਹਾਂ ਸਿੱਖ ਧਰਮ ਦੀ ਅਤੇ ਸਿੱਖ ਸਮਾਜ ਦੀ ਸੁਤੰਤਰਤਾ ਗੁਰੂ ਨਾਨਕ ਸਾਹਿਬ ਤੋਂ ਹੀ ਸਥਾਪਤ ਹੋ ਗਈ ਸੀ। ਲੋੜ ਸੀ ਇਸ ਉਭਰ ਰਹੇ ਧਰਮ ਅਤੇ ਸਮਾਜ ਦੀ ਰਾਜਨੀਤਕ ਸੁਤੰਤਰਤਾ ਨੂੰ ਸਥਾਪਤ ਕਰਨ ਦੀ। ਛੇਵੇਂ ਪਾਤਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਨੇ ਤਲਵਾਰ ਦੀ ਵਰਤੋਂ ਕਰ ਕੇ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰ ਕੇ ਸਿੱਖ ਸਮਾਜ ਨੂੰ ਰਾਜਨੀਤਕ ਸੁਤੰਤਰਤਾ ਦਾ ਮਾਰਗ ਦਰਸਾ ਦਿੱਤਾ ਸੀ। ਇਸੇ ਸੁਤੰਤਰ ਮਾਰਗ ਨੂੰ ਪਰਪੱਕ ਕਰਨ ਲਈ ਦਸਮ ਪਾਤਸ਼ਾਹ ਨੇ ਆਨੰਦਪੁਰ ਸਾਹਿਬ ਨੂੰ ਸੈਨਿਕ ਦਰਿਸ਼ਟੀਕੋਣ ਤੋਂ ਇਤਨਾ ਮਜ਼ਬੂਤ ਬਣਾਉਣ ਦੀ ਸਕੀਮ ਉਲੀਕੀ ਸੀ ਜਿਸ ਨੂੰ ਤਕੜੇ ਤੋਂ ਤਕੜਾ ਹਮਲਾਵਰ ਵੀ ਤੋੜਨ ਵਿਚ ਕਾਮਯਾਬ ਨਹੀਂ ਹੋ ਸਕਦਾ ਸੀ। ਇਸ ਸਕੀਮ ਤਹਿਤ ਆਨੰਦਪੁਰ ਸਾਹਿਬ ਦੀ ਕਿਲਾਬੰਦੀ ਕੀਤੀ ਗਈ। ਜਿੰਨੇ ਵੀ ਰਸਤੇ ਆਨੰਦਪੁਰ ਸਾਹਿਬ ਨੂੰ ਆਉਂਦੇ ਸਨ ਉਨ੍ਹਾਂ ਸਭ ਰਸਤਿਆਂ 'ਤੇ ਕਿਲੇ ਉਸਾਰੇ ਗਏ ਸਨ ਤਾਂ ਕਿ ਸਿੰਘ, ਦੁਸ਼ਮਣ ਨੂੰ ਨਗਰ ਤੋਂ ਬਾਹਰ ਹੀ ਰੋਕ ਸਕਣ। ਅਜਿਹੇ ਚਾਰ ਕਿਲੇ ਸਨ ਜੋ ਨਗਰ ਨੂੰ ਆਉਣ ਵਾਲੇ ਰਸਤਿਆਂ ਦੀ ਨਾਕਾਬੰਦੀ ਕਰਦੇ ਸਨ। ਇਹ ਸਨ : ਕਿਲਾ ਲੋਹਗੜ੍ਹ ਸਾਹਿਬ, ਕਿਲਾ ਹੋਲ ਗੜ੍ਹ ਸਾਹਿਬ, ਕਿਲਾ ਫਤਿਹਗੜ੍ਹ ਸਾਹਿਬ ਅਤੇ ਕਿਲਾ ਤਾਰਾ ਗੜ੍ਹ ਸਾਹਿਬ। ਇਕ ਕਿਲਾ ਅਜਿਹਾ ਸੀ ਜੋ ਨਗਰ ਨੂੰ ਕੇਂਦਰੀ ਤੌਰ 'ਤੇ ਸਮੁੱਚੀ ਰਖਿਆ ਨੀਤੀ ਨੂੰ ਪਰਭਾਵਤ ਕਰਦਾ ਸੀ। ਇਹ ਸੀ ਕਿਲਾ ਆਨੰਦਗੜ੍ਹ ਸਾਹਿਬ। ਇਨ੍ਹਾਂ ਪੰਜ ਕਿਲਿਆਂ ਵਿਚੋਂ ਕਿਲਾ ਆਨੰਦਗੜ੍ਹ ਸਭ ਦਾ ਸਿਰਮੌਰ ਕਿਲਾ ਸੀ।

**ਕਿਲਾ ਆਨੰਦਗੜ੍ਹ ਸਾਹਿਬ** : ਅਸਲ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਤੋਂ ਵਾਪਸ ਆ ਕੇ ਆਨੰਦਪੁਰ ਸਾਹਿਬ ਵਿਖੇ ਸਭ ਤੋਂ ਪਹਿਲਾ ਕਿਲਾ ਅਨੰਦਗੜ੍ਹ ਹੀ ਸਥਾਪਤ ਕੀਤਾ ਸੀ। ਇਹ ਕਿਉਂਕਿ ਸੁਰੱਖਿਆ ਲਈ ਇਕ ਕਿਲਾ ਸੀ ਇਸ ਲਈ ਇਸ ਅਸਥਾਨ ਦੀ ਧਾਰਮਿਕ ਮਹੱਤਤਾ ਤਖ਼ਤ ਕੇਸ ਗੜ੍ਹ ਸਾਹਿਬ ਜੈਸੀ ਨਹੀਂ ਹੋ ਸਕੀ। ਸੁਰੱਖਿਆ ਦੇ ਪੱਖੋਂ ਇਹ ਕਿਲਾ, ਆਨੰਦਪੁਰ ਸਾਹਿਬ ਦੇ ਬਾਕੀ ਕਿਲਿਆਂ ਵਿਚੋਂ ਸਭ ਤੋਂ ਵਧ ਮਹੱਤਵ-ਪੂਰਨ ਅਤੇ ਮਜ਼ਬੂਤ ਸੀ। ਇਸ ਦੀ ਭੂਗੋਲਿਕ ਸਥਿਤੀ ਐਸੀ ਸੀ ਕਿ ਦੁਸ਼ਮਣ ਕਿਸੇ ਪਾਸਿਉਂ ਵੀ ਇਸ ਕਿਲੇ ਦੀ ਸੁਰਖਿਆ ਨੂੰ ਤੋੜਨ ਲਈ, ਕੋਈ ਪਰਭਾਵਸ਼ਾਲੀ ਕਾਰਵਾਈ ਨਹੀਂ ਕਰ ਸਕਦਾ ਸੀ।

ਇਹ ਕਿਲਾ ਇਕ ਐਸੀ ਪਹਾੜੀ 'ਤੇ ਉਸਾਰਿਆ ਗਿਆ ਸੀ ਜੋ ਇਸ ਇਲਾਕੇ ਦੀਆਂ ਪਹਾੜੀਆਂ ਤੋਂ ਸਭ ਤੋਂ ਉੱਚੀ ਸੀ। ਇਸ ਪਹਾੜੀ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਇਹ ਚਾਰੇ ਪਾਸਿਓਂ ਕਿਸੇ ਹੋਰ ਪਹਾੜੀ ਨਾਲ ਜੁੜੀ ਹੋਈ ਨਹੀਂ ਸੀ। ਇਸ ਤਰ੍ਹਾਂ ਇਹ ਚੋਟੀ ਚਾਰੇ ਪਾਸਿਓਂ ਨੀਵੀਂ ਸੀ ਅਤੇ ਇਉਂ ਨੀਵੀਂ ਹੋਣ ਕਰ ਕੇ, ਹੇਠਾਂ ਮੈਦਾਨੀ ਇਲਾਕੇ ਵਿਚੋਂ ਕੋਈ ਵੀ ਦੁਸ਼ਮਣ ਪਰਭਾਵਸ਼ਾਲੀ ਵਾਰ ਨਹੀਂ ਸੀ ਕਰ ਸਕਦਾ। ਇਸ ਚੋਟੀ ਤੋਂ, ਇਸ ਦੇ ਆਲੇ ਦੁਆਲੇ ਦੇ ਖੇਤਰ ਦੇ ਕਈ-ਕਈ ਮੀਲ ਤਕ ਦੇ ਇਲਾਕੇ ਵਿਚ ਨਜ਼ਰਸਾਨੀ ਕੀਤੀ ਜਾ ਸਕਦੀ ਸੀ। ਇਸ ਤਰ੍ਹਾਂ ਕਿਲਾ ਆਨੰਦਗੜ੍ਹ, ਆਨੰਦਪੁਰ ਸਾਹਿਬ ਜਾਂ ਚੱਕ ਨਾਨਕੀ ਨਗਰ ਦਾ ਇਕ ਸੈਨਿਕ ਕੇਂਦਰ ਸੀ ਜਿਥੇ ਜੰਗੀ ਖਾਲਸੇ ਦੀ ਛਾਉਣੀ ਹਮੇਸ਼ਾਂ ਲਗੀ ਰਹਿੰਦੀ ਸੀ। ਚੱਕ ਨਾਨਕੀ ਨਗਰ ਵਿਖੇ ਗੁਰੂ ਜੀ

ਦੇ ਪਰਿਵਾਰ ਦਾ ਵਾਸਾ ਸੀ। ਇਨ੍ਹਾਂ ਦੋਹਾਂ, ਨਗਰ ਤੇ ਕਿਲੇ ਦੇ ਵਿਚਕਾਰ, ਤਖ਼ਤ ਸਿਰੀ ਕੇਸਗੜ੍ਹ ਸਾਹਿਬ ਵਾਲਾ ਅਸਥਾਨ ਸੀ ਜੋ ਗੁਰੂ ਜੀ ਦੇ ਦਰਬਾਰ ਲਗਾਉਣ ਵਾਲਾ ਜਾਂ ਹੋਰ ਧਾਰਮਿਕ ਦੀਵਾਨ ਆਦਿ ਸਜਾਉਣ ਵਾਲੀ ਥਾਂ ਸੀ।

ਆਨੰਦ ਗੜ੍ਹ ਦੇ ਕਿਲੇ ਦੀ ਸੁਰੱਖਿਆ ਨੂੰ ਜਾਂ ਇਸ ਦੇ ਸੈਨਿਕ-ਆਧਾਰ ਨੂੰ ਹੋਰ ਮਜ਼ਬੂਤ ਕਰਨ ਲਈ ਇਥੇ ਇਕ ਬਾਉਲੀ ਖੁਦਵਾਈ ਗਈ ਤਾਂ ਕਿ ਇਸ ਬਾਉਲੀ ਵਿਚੋਂ ਹਰ ਸਮੇਂ ਪਾਣੀ ਪਰਾਪਤ ਕੀਤਾ ਜਾ ਸਕੇ। ਇਹ ਬਾਉਲੀ ਕਿਲੇ ਦੇ ਬਿਲਕੁਲ ਨਾਲ ਲੱਗਵੀਂ ਹੀ ਹੈ। ਇਸ ਬਾਰੇ ਇਹ ਵੀ ਸੁਣਿਆ ਹੈ ਕਿ ਕਿਲੇ ਵਿਚੋਂ ਇਕ ਰਸਤਾ ਬਾਉਲੀ ਅੰਦਰ ਜਾਂਦਾ ਸੀ। ਇਸ ਦਾ ਮਨੋਰਥ ਇਹ ਸੀ ਕਿ ਜੰਗ ਦੇ ਸਮੇਂ, ਦੁਸ਼ਮਣ ਦੇ ਜ਼ੋਰ ਪੈਣ 'ਤੇ ਸਿੰਘ, ਕਿਲੇ ਵਿਚੋਂ ਹੀ, ਸੁਰੱਖਿਅਤ ਰਹਿੰਦੇ ਹੋਏ, ਬਾਉਲੀ ਵਿਚੋਂ ਪਾਣੀ ਲੈ ਸਕਣ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ : "ਇਸ ਕਿਲੇ ਅੰਦਰ ਇਕ ਬਾਵਲੀ ਹੈ ਜਿਸ ਦੀਆਂ ਪਉੜੀਆ ਉਤਰ ਕੇ ਚੜ੍ਹਨਾ ਔਖਾ ਹੋ ਜਾਂਦਾ ਹੈ ਅਤੇ ਇਸ ਬਾਵਲੀ ਦੇ ਇਰਦ-ਗਿਰਦ ਇਹੋ ਜਿਹੀਆਂ ਗੁਪਤ ਕੋਠੜੀਆਂ ਹਨ ਕਿ ਜਿਨ੍ਹਾਂ ਅੰਦਰ ਆਦਮੀ ਚਲਾ ਜਾਵੇ ਤਾਂ ਇਹ ਬਾਹਰ ਦਾ ਰਸਤਾ ਮਿਲਣਾ ਮੁਸ਼ਕਲ ਹੋ ਜਾਂਦਾ ਹੈ।"[70] ਪਰ ਇਹ ਗੁਪਤ ਰਸਤਾ ਅਜ ਕਲ ਨਹੀਂ ਹੈ ਕਿਉਂਕਿ ਗੁਰੂ ਜੀ ਵਲੋਂ 1704 ਈ. ਨੂੰ ਆਨੰਦਪੁਰ ਸਾਹਿਬ ਨੂੰ ਛਡਣ ਪਿਛੋਂ ਦੁਸ਼ਮਣ ਨੇ ਇਥੋਂ ਦੇ ਸਾਰੇ ਕਿਲਿਆਂ ਨੂੰ ਬਿਲਕੁਲ ਢਹਿ-ਢੇਰੀ ਕਰ ਦਿੱਤਾ ਸੀ। ਇਹ ਤਬਾਹੀ ਇਤਨੇ ਵਡੇ ਪਧਰ ਦੀ ਸੀ ਕਿ ਦੁਸ਼ਮਣ ਨੇ ਕਿਲਿਆਂ ਦਾ ਨਾਂ ਨਿਸ਼ਾਨ ਤਕ ਮਿਟਾ ਦਿੱਤਾ ਸੀ। ਇਸ ਤਰ੍ਹਾਂ ਆਨੰਦਗੜ੍ਹ ਦਾ ਕਿਲਾ ਵੀ ਢਾਹ ਕੇ ਖ਼ਤਮ ਕਰ ਦਿੱਤਾ ਗਿਆ ਸੀ ਅਤੇ ਇਸ ਤਬਾਹੀ ਵਿਚ ਕਿਲੇ ਅਤੇ ਬਾਉਲੀ ਦੇ ਗੁਪਤ ਰਸਤੇ ਦਾ ਵੀ ਤਬਾਹ ਕੀਤਾ ਜਾਣਾ ਕੁਦਰਤੀ ਗੱਲ ਸੀ।

ਜੋ ਕਿਲਾ ਅਜ ਸਾਡੇ ਸਾਹਮਣੇ ਹੈ ਇਹ ਗੁਰੂ ਸਾਹਿਬ ਵਲੋਂ ਉਸਰਵਾਏ ਗਏ ਕਿਲੇ ਦਾ ਮੌਲਿਕ ਰੂਪ ਨਹੀ ਹੈ। ਇਹ ਮੌਜੂਦਾ ਰੂਪ ਗੁਰੂ ਸਾਹਿਬ ਦੇ ਸਮੇਂ ਤੋਂ ਬਹੁਤ ਪਿੱਛੋਂ ਸਿੱਖ ਮਿਸਲਾਂ ਵੇਲੇ ਉਸਾਰਿਆ ਗਿਆ ਸੀ। ਸੰਭਵ ਤੌਰ 'ਤੇ ਇਸ ਦੀ ਮੁੜ-ਉਸਾਰੀ ਸਰਦਾਰ ਜੱਸਾ ਸਿੰਘ ਆਹਲੂਵਾਲੀਆਂ ਸਮੇਂ ਹੋਈ ਸੀ। ਕੋਸ਼ਿਸ਼ ਇਹੀ ਕੀਤੀ ਗਈ ਸੀ ਕਿ ਮੁੜ-ਉਸਾਰੀ ਤਕਰੀਬਨ ਪਹਿਲੇ ਮੌਲਿਕ ਰੂਪ ਦੇ ਅਨੁਸਾਰ ਹੀ ਕੀਤੀ ਜਾਵੇ। ਇਸ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਕਿਲੇ ਦਾ ਜੋ ਮੌਜੂਦਾ ਰੂਪ ਹੈ ਇਹ ਭਾਵੇਂ ਸਿੱਖ ਮਿਸਲਾਂ ਦੇ ਸਮੇਂ ਹੀ ਹੋਂਦ ਵਿਚ ਆਇਆ ਪਰ ਇਸ ਦਾ ਨਕਸ਼ਾ ਅਤੇ ਬਣਤਰ ਉਹੀ ਪਹਿਲੇ ਵਾਲੇ ਕਿਲੇ ਵਰਗੀ ਹੀ ਹੈ।

ਇਸ ਮੁੜ ਉਸਾਰੀ ਕਿਲਾ-ਨੁਮਾ ਇਮਾਰਤ ਨੂੰ ਪਿੱਛੋਂ 1735-36 ਈਸਵੀ ਵਿਚ ਮੁੜ ਠੀਕ ਕੀਤਾ ਗਿਆ। ਇਹ ਗੱਲ ਇਸ ਕਿਲੇ ਦੀ ਡਿਉਢੀ ਦੇ ਮੁੱਖ ਦੁਆਰ 'ਤੇ ਲਿਖੀ ਇਬਾਰਤ ਵਿਚ ਵੀ ਦਸੀ ਗਈ ਹੈ

*੧ ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ*

*ਸੋਰਠ—ਅਟਲ ਕਥਾ ਦੀ ਯਾਦ ਕਿਲਾ ਆਨੰਦਗੜ੍ਹ ਬਣ ਗਿਆ।*

*ਸਤਿ ਗੁਰ ਕੇ ਪ੍ਰਸਾਦਿ, ਸੇਵ ਕਰੀ ਕਰਤਾਰ ਸਿੰਘ।*

ਕਿਲਾ ਆਨੰਦਗੜ੍ਹ ਜੀ ਦੀ ਸੇਵਾ ਦਾ ਆਰੰਭ । ਮਘਰ, 1990 ਬਿ: ਤੇ ਸਮਾਪਤੀ ਪੋਹ

---

70 *ਮਹਾਨ ਕੋਸ਼*, ਪੰਨਾ 100

1992 ਨੂੰ ਹੋਈ। ਸ੍ਰੀ ਅੰਮ੍ਰਿਤਸਰ ਜੀ ਗੁਰੂ ਕੇ ਬਾਗ ਵਿਚ ਸੂਰਜ ਪਰਕਾਸ਼ ਦੀ ਕਥਾ ਸੁਨਣ ਵਾਲੀ ਸੰਬੂਹ ਸੰਗਤ ਵਲੋਂ ਭੇਟਾ ਕੀਤੀ ਮਾਇਆ ਨਾਲ ਗੁਰੂ ਘਰ ਦਾ ਕੂਕਰ ਗਿਆਨੀ ਕਰਤਾਰ ਸਿੰਘ ਕਲਾਸ ਵਾਲੀਆ ਹੈਡ ਗਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ।

ਇਸ ਤਰ੍ਹਾ ਗੁਰੂ ਜੀ ਨੇ ਇਕ ਬਹੁਤ ਹੀ ਚੰਗੇ ਜਰਨੈਲ ਵਾਂਗ ਇਸ ਕਿਲੇ ਦੀ ਸੁਰਖਿਆ ਨੂੰ ਬਹੁਤ ਮਜਬੂਤ ਬਣਾ ਕੇ ਰੱਖਿਆ ਸੀ। ਇਸ ਬਾਉਲੀ ਦੇ ਬਣਨ ਤੋਂ ਪਹਿਲਾ, ਸਿਰਫ ਸਤਲੁਜ ਦਰਿਆ ਤੋਂ ਹੀ ਪਾਣੀ ਲਿਆ ਜਾਂਦਾ ਸੀ। ਪਰ ਸਤਲੁਜ ਤੋਂ ਪਾਣੀ ਜੰਗ ਦੇ ਸਮੇ ਲਿਆਉਣਾ ਬਹੁਤ ਔਖਾ ਸੀ। ਇਸ ਤਰ੍ਹਾਂ ਪਾਣੀ ਦੀ ਮੁਸ਼ਕਲ ਨੂੰ ਹੱਲ ਕਰ ਕੇ ਇਸ ਕਿਲੇ ਨੂੰ ਹਰ ਖੇਤਰ ਵਿਚ ਆਤਮ-ਨਿਰਭਰ ਕਰ ਦਿੱਤਾ ਗਿਆ ਸੀ। ਇਹੀ ਕਾਰਨ ਸੀ ਕਿ ਦੁਸ਼ਮਣ ਅਨੇਕਾਂ ਬਾਰ ਹਮਲਾ ਕਰਨ ਦੇ ਬਾਵਜੂਦ ਵੀ ਆਨੰਦਗੜ੍ਹ ਦੇ ਕਿਲੇ ਨੂੰ ਫਤਿਹ ਨਹੀਂ ਕਰ ਸਕਿਆ। ਹਰ ਹਮਲੇ ਸਮੇਂ ਦੁਸ਼ਮਣ ਦੀ ਅੱਖ ਸਿਰਫ ਇਸੇ ਕਿਲੇ 'ਤੇ ਰੱਖੀ ਹੁੰਦੀ ਸੀ।

ਆਨੰਦਪੁਰ ਸਾਹਿਬ ਦੇ ਪਹਿਲੇ ਸਮੇਂ ਜਦੋ ਕਹਿਲੂਰ ਦਾ ਰਾਜਾ ਫਤਿਹ ਪਰਾਪਤ ਕਰਨ ਵਿਚ ਅਸਮਰਥ ਰਿਹਾ ਸੀ ਤਾਂ ਉਸ ਨੇ ਆਪਣੀ ਕੂਟਨੀਤੀ ਰਾਹੀਂ ਇਹੀ ਕਿਲਾ ਖਾਲੀ ਕਰਵਾਉਣ ਦੀ ਗੱਲ ਸੋਚੀ ਸੀ। ਇਹ ਕੂਟਨੀਤੀ ਸੀ ਗਊ ਦੀ ਕਸਮ ਚੁੱਕ ਕੇ ਕਿਲਾ ਖਾਲੀ ਕਰਵਾਉਣ ਦੀ। ਰਾਜਿਆਂ ਨੇ ਵਿਚਾਰ ਕੀਤੀ ਕਿ ਜੇਕਰ ਗੁਰੂ ਅਨੰਦਗੜ੍ਹ ਦਾ ਕਿਲਾ ਖਾਲੀ ਕਰ ਜਾਣ ਤਾ ਉਨ੍ਹਾ ਨੂੰ ਕੁਝ ਨਹੀਂ ਕਿਹਾ ਜਾਵੇਗਾ ਅਤੇ ਕੁਝ ਸਮੇ ਬਾਅਦ ਗੁਰੂ ਜੀ ਫਿਰ ਵਾਪਸ ਆ ਕੇ ਰਹਿ ਸਕਦੇ ਸਨ। ਰਾਜੇ ਇਸ ਚਾਲ ਨਾਲ ਆਪਣੀ ਸੈਨਿਕ ਕਮਜੋਰੀ ਲੁਕਾਉਣਾ ਚਾਹੁੰਦੇ ਸਨ। ਗੁਰੂ ਜੀ ਦਾ ਸਮਕਾਲੀ ਕਵੀ ਸੈਨਾਪਤਿ ਇਸ ਬਾਰੇ ਲਿਖਦਾ ਹੈ :

*ਕੇਤਕ ਦਿਨ ਇਹ ਭਾਤ ਕਰਿ ਭਯੋ ਜੁਧ ਸੰਗਰਾਮ।*
*ਪਰਬਲ ਭਯੋ ਤਹ ਖਾਲਸਾ ਰਾਜਨ ਮਾਨੀ ਆਨ।37।*
*ਤਬ ਉਪਾਵ ਰਾਜੇ ਇਮ ਕੀਨਾ। ਮੰਤਰੀ ਸੋ ਬਿਚਾਰ ਕਰਿ ਲੀਨਾ।*
*ਇਹੀ ਭਾਤ ਦਾਵ ਕਰ ਆਵੇ। ਅਉਰ ਕਛੂ ਨਹੀ ਹੋਤ ਉਪਾਵੈ।38।*
*ਏਕ ਆਨ ਸਤਿਗੁਰ ਕੋ ਦੀਜੈ। ਤਬੈ ਠਾਵ ਅਪਨੀ ਕਰਿ ਲੀਜੈ॥*
*ਗਊ ਬਾਧਿ ਰਾਵ ਤਹ ਗਯੋ। ਛਾਡੋ ਗਾਵ ਭਾਂਤ ਇਹ ਕਹਿਯੋ।39।*[71]

ਰਾਜਿਆ ਦੀ ਇਸ ਕਸਮ 'ਤੇ ਗੁਰੂ ਜੀ ਕੁਝ ਸਮੇਂ ਲਈ ਕਿਲਾ ਆਨੰਦ ਗੜ੍ਹ ਖਾਲੀ ਕਰਨਾ ਮੰਨ ਗਏ। ਗੁਰੂ ਜੀ ਖਾਹਮੁਖਾਹ ਦੀ ਲੜਾਈ ਨਹੀ ਲੜਨਾ ਚਾਹੁੰਦੇ ਸਨ। ਗੁਰੂ ਜੀ ਦਾ ਵਿਚਾਰ ਸੀ ਕਿ ਜੇਕਰ ਕੁਝ ਸਮੇ ਲਈ ਕਿਲਾ ਖਾਲੀ ਕਰ ਜਾਣ ਨਾਲ, ਲੜਾਈ ਟਲ ਸਕਦੀ ਹੈ ਤਾਂ ਇਹ ਸਮਝੌਤਾ ਕੋਈ ਮਾੜਾ ਨਹੀਂ। ਇਸ ਤਰ੍ਹਾ ਗੁਰੂ ਜੀ, ਰਾਜਿਆਂ ਵਲੋਂ ਗਊ ਦੀ ਕਸਮ ਰਾਹੀ ਯਕੀਨ ਦੁਆਉਣ 'ਤੇ, ਕਿਲਾ ਖਾਲੀ ਕਰ ਕੇ ਨਿਰਮੋਹ ਗੜ੍ਹ ਵਾਲੀ ਥਾ 'ਤੇ ਚਲੇ ਗਏ। ਕਵੀ ਸੈਨਾਪਤਿ ਅਨੁਸਾਰ :

*ਸ੍ਰਵਨ ਸੁਨਤ ਗੋਬਿੰਦ ਸਿੰਘ ਦਾਤੇ। ਛਾਡੀ ਠਉਰ ਕਰੀ ਯਹ ਬਾਤੇ।*
*ਪੁਰ ਨਿਰਮੋਹ ਕੀਨੋ ਬਿਸ੍ਰਾਮਾ। ਭੇਜੀ ਫਉਜ ਹਨਨ ਕੋ ਗਰਾਮਾ।40।*[72]

---

71. *ਸ੍ਰੀ ਗੁਰ ਸੋਭਾ*, ਧਿਆਉ ਅਠਵਾਂ।
72. *ਉਕਤ*, ਧਿਆਉ ਉਹੀ।

ਇਸ ਤਰ੍ਹਾਂ ਗੁਰੂ ਸਾਹਿਬ ਨਿਰਮੋਹਗੜ੍ਹ ਦੇ ਅਸਥਾਨ 'ਤੇ ਆਏ। ਪਰ ਪਹਾੜ ਦੇ ਹਿੰਦੂ ਰਾਜਿਆ ਨੇ ਆਪਣੀਆ ਕਸਮਾ ਭੁਲਾ ਕੇ ਅਤੇ ਸਰਹਿੰਦ ਦੇ ਸੂਬੇਦਾਰ ਦੀ ਕੁਝ ਫੌਜ ਕਿਰਾਏ 'ਤੇ ਲੈ ਕੇ ਹਮਲਾ ਕਰ ਦਿੱਤਾ। ਜਿਸ ਦੇ ਸਿੱਟੇ ਵਜੋਂ ਗੁਰੂ ਜੀ ਨੂੰ ਇਥੇ ਬਹੁਤ ਤਕੜੀ ਲੜਾਈ ਲੜਨੀ ਪਈ। ਇਥੋਂ ਲੜਦੇ ਹੋਏ ਬਸਾਲੀ ਪਿੰਡ ਵਿਚ ਜਾ ਕੇ ਕੈਂਪ ਲਾ ਲਿਆ। ਫਿਰ ਇਥੋਂ ਸਤਲੁਜ ਦਰਿਆ ਦੇ ਕੰਢੇ 'ਤੇ ਭਿੰਬੋਰ ਸਾਹਿਬ ਦੇ ਅਸਥਾਨ 'ਤੇ ਆ ਟਿਕੇ। ਇਥੇ ਰਹਿੰਦਿਆਂ ਕਹਿਲੂਰ ਦਾ ਰਾਜਾ ਫਿਰ ਗੁਰੂ ਜੀ ਦੀ ਸ਼ਰਨ ਆ ਗਿਆ। ਸਿੱਟੇ ਵਜੋਂ ਗੁਰੂ ਜੀ ਨੇ ਫਿਰ ਆਨੰਦਪੁਰ ਸਾਹਿਬ ਵਾਪਸ ਆ ਕੇ ਕਿਲਾ ਆਨੰਦਗੜ੍ਹ ਨੂੰ ਬਸਾ ਲਿਆ। ਕਵੀ ਸੈਨਾਪਤਿ ਅਨੁਸਾਰ :

*ਫੇਰ ਬਸਿਓ ਆਨੰਦ ਗੜ ਰਾਜਨ ਮਾਨੀ ਆਨ।*
*ਬੈਸਾਲੀ ਤੇ ਕੂਚ ਕਰਿ ਬਸੇ ਪ੍ਰਭੂ ਤਿਹ ਥਾਨ।*[73]

ਪਰ ਕਿਉਂਕਿ ਖਾਲਸਾ ਆਪਣੀ ਸੁਤੰਤਰ ਹੋਂਦ ਦਾ ਮਾਲਕ ਸੀ ਇਸ ਲਈ ਖਾਲਸੇ ਨੇ ਆਪਣੀ ਸੁਤੰਤਰ ਹੋਂਦ ਨੂੰ ਕਾਇਮ ਰਖਦਿਆਂ ਆਨੰਦਪੁਰ ਸਾਹਿਬ ਦੇ ਆਲੇ ਦੁਆਲੇ ਦੇ ਅਨੇਕਾਂ ਪਿੰਡਾਂ ਨੂੰ ਆਪਣੇ ਅਧੀਨ ਕਰ ਲਿਆ ਸੀ। ਜਿਸ ਦੇ ਸਿੱਟੇ ਵਜੋਂ ਕਹਿਲੂਰ ਦੇ ਰਾਜੇ ਨੇ ਫਿਰ ਤੋਂ ਹੋਰ ਰਾਜਿਆਂ ਦੀ ਮਦਦ ਨਾਲ ਆਨੰਦਗੜ੍ਹ ਕਿਲੇ ਨੂੰ ਆ ਘੇਰਿਆ। ਬਹੁਤ ਖੂਨ ਬੀਟਵੀ ਲੜਾਈ ਹੋਈ। ਖਾਲਸੇ ਨੇ ਇਸ ਵਾਰ ਵੀ ਦੁਸ਼ਮਣ ਨੂੰ ਪਿਛਾਂਹ ਧੱਕ ਦਿੱਤਾ। ਕਵੀ ਸੈਨਾਪਤਿ ਨੇ ਇਸ ਲੜਾਈ ਦਾ ਅਖੀਂ ਦੇਖਿਆ ਹਾਲ ਪੂਰੇ ਵਿਸਥਾਰ ਨਾਲ ਦਿੱਤਾ ਹੈ। ਇਸ ਅਨੁਸਾਰ, ਰਾਜਿਆਂ ਨੇ ਇਕ ਬਾਰ ਹਾਰ ਜਾਣ ਪਿੱਛੋਂ ਸਭ ਫੌਜਾਂ ਨੂੰ ਫਿਰ ਤੋਂ ਜਥੇਬੰਦ ਕੀਤਾ ਅਤੇ ਪੂਰੀ ਤਿਆਰੀ ਨਾਲ ਹਮਲਾ ਕਰ ਕੇ ਆਨੰਦਗੜ੍ਹ ਕਿਲੇ ਦੇ ਬਹੁਤ ਨੇੜੇ ਪਹੁੰਚ ਗਏ ਅਤੇ ਗੁਰੂ ਜੀ ਨੂੰ ਅਲਟੀਮੇਟਮ ਭੇਜ ਦਿੱਤਾ ਕਿ ਉਹ ਆਨੰਦਗੜ੍ਹ ਦਾ ਕਿਲਾ ਖਾਲੀ ਕਰ ਜਾਣ :

*ਤਬ ਰਾਜਨ ਯਹ ਬਿਧਿਕਰੀ ਸੈਨਾ ਲਈ ਬੁਲਾਇ।*
*ਸਕਲ ਸੰਗ ਦਲ ਜੋਰਿ ਕੇ ਨਿਕਟ ਪਹੂਚੇ ਆਇ।8।*
*ਫੇਰਿ ਲਿਖਾ ਰਾਜਨ ਕੀਓ ਸੁਨਹੁ ਗਰੀਬ ਨਿਵਾਜ।*
*ਅਬ ਛਾਡੋ ਆਨੰਦ ਗੜ ਭਲੀ ਬਾਤ ਹੈ ਆਜ।9।*[74]

ਪਰ ਗੁਰੂ ਸਾਹਿਬ ਇਸ ਦੇ ਜਵਾਬ ਵਜੋਂ ਪੂਰੀ ਤਿਆਰੀ ਨਾਲ, ਖਾਲਸੇ ਦੀ ਮੋਰਚਾ ਬੰਦੀ ਕਰਵਾਕੇ, ਜਵਾਬੀ ਹਮਲੇ ਲਈ ਡਟ ਗਏ। ਦੋਹਾਂ ਪਾਸਿਆਂ ਤੋਂ ਪੂਰੇ ਜੋਰ-ਸ਼ੋਰ ਨਾਲ ਹਮਲੇ 'ਤੇ ਹਮਲਾ ਕੀਤਾ ਜਾਂਦਾ ਸੀ। ਇਸ ਸਮੇਂ ਗੁਰੂ ਜੀ ਨੇ ਆਨੰਦਗੜ੍ਹ ਦੇ ਕਿਲੇ ਤੋਂ ਤੋਪ ਦੇ ਗੋਲੇ ਦਾਗਣੇ ਸ਼ੁਰੂ ਕਰਵਾਏ। ਕਿਲੇ ਤੋਂ ਤੋਪ ਦੇ ਚਲਣ ਨਾਲ ਦੁਸ਼ਮਣ ਨੂੰ ਬਹੁਤ ਹੈਰਾਨੀ ਹੋਈ ਅਤੇ ਮਾਰ ਖਾ ਕੇ ਪਿਛਾਂਹ ਹਟਣਾ ਪਿਆ।

*ਰਾਜਨ ਕੇ ਅਸਵਾਨ ਗਏ ਜਬ ਆਨੰਦ ਕੋਟ ਤੇ ਤੋਪ ਛੁਟਕੇ।*[75]

---

73. *ਉਕਤ*, ਧਿਆਉ ਗਿਆਰਵਾਂ।
74. *ਉਕਤ*, ਧਿਆਉ ਉਹੀ।
75. *ਉਕਤ*। ਕੋਇਰ ਸਿੰਘ ਨੇ ਵੀ ਇਸੇ ਤਰ੍ਹਾਂ ਲਿਖਿਆ ਹੈ :
ਸਬ ਕਰਤ ਹੱਲਾ ਕੋਟ ਕੈ ਤਬ ਗੁਰੂ ਚਲਾਵਤ੍ਰ ਤੋਪ ਕੋ।
ਕੇਸ ਗੜ੍ਹ ਤੇ ਛੁਟਤ ਇਮ ਜਿਮ ਕਰਤ ਬਿਜਲੀ ਓਪ ਕੋ।
ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10* (ਸੰ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968, ਪੰਨਾ 156.

ਸਿੱਟੇ ਵਜੋਂ ਦੁਸ਼ਮਣ ਨੂੰ ਪਿਛਾਂਹ ਹਟਣਾ ਪਿਆ। ਇਥੋਂ ਹਾਰ ਖਾ ਕੇ ਰਾਜਿਆ ਨੇ ਸਰਹਿੰਦ ਦੇ ਸੂਬੇਦਾਰ ਕੋਲੋਂ ਫੌਜ ਕਿਰਾਏ 'ਤੇ ਲਈ ਅਤੇ ਕਿਹਾ ਕਿ ਜੇਕਰ ਉਹ ਉਨ੍ਹਾਂ ਨੂੰ ਆਨੰਦਗੜ੍ਹ ਦਾ ਕਿਲਾ ਫਤਿਹ ਕਰਵਾ ਦੇਣ ਤਾਂ ਉਨ੍ਹਾਂ ਨੂੰ ਇਸ ਦੇ ਇਵਜਾਨੇ ਵਿਚੋਂ ਪੂਰਾ ਮੁਆਵਜ਼ਾ ਦਿੱਤਾ ਜਾਵੇਗਾ :

*ਰਾਜੇ ਭਾਜ ਤੁਰਕ ਪੈ ਆਏ। ਸਬ ਤੁਰਕਨ ਕੋ ਭੇਦ ਬਤਾਏ।*
*ਅਬ ਹਮਰੋ ਉਪਰਾਲੋ ਕੀਜੇ। ਆਨੰਦ ਗੜ ਹਮ ਕੋ ਲੈ ਦੀਜਿ।।9।*[76]

ਇਸ ਤਰ੍ਹਾਂ ਆਪਣੀਆਂ ਸਭ ਗੁਆਂਢੀ ਰਿਆਸਤਾਂ ਅਤੇ ਸੂਬਿਆਂ ਦੀਆਂ ਮਿਲਵੀਆਂ ਫੌਜਾਂ ਨਾਲ ਕਹਿਲੂਰ ਦੇ ਰਾਜਾ ਅਜਮੇਰ ਚੰਦ ਨੇ ਦੁਬਾਰਾ ਫਿਰ ਹਮਲਾ ਕੀਤਾ। ਇਸ ਵਾਰ ਅਣਗਿਣਤ ਫੌਜ ਦੇ ਹੋਣ ਕਾਰਨ ਸਾਰੇ ਨਗਰ ਨੂੰ ਬਹੁਤ ਜਬਰਦਸਤ ਘੇਰਾ ਪਾਇਆ ਗਿਆ ਜਿਸ ਦੇ ਸਿੱਟੇ ਵਜੋਂ ਅੰਦਰਲੇ ਲੋਕ ਅਤੇ ਲੜਾਕੇ ਸਿੰਘ ਰਸਦ ਪਾਣੀ ਵਲੋਂ ਬਹੁਤ ਤੰਗ ਹੋ ਗਏ। ਕੁਝ ਸਮੇਂ ਪਿੱਛੋਂ ਗੁਰੂ ਜੀ ਖਾਲਸੇ ਸਮੇਤ, ਨਗਰ ਅਤੇ ਕਿਲਾ ਛੱਡ ਕੇ ਰੋਪੜ ਵਲ ਨੂੰ ਰਵਾਨਾ ਹੋ ਗਏ।

ਇਥੇ ਇਸ ਤਰ੍ਹਾਂ ਇਨ੍ਹਾਂ ਲੜਾਈਆਂ ਦਾ ਸੰਖੇਪ ਹਾਲ ਦਸਣ ਦਾ ਮਤਲਬ ਸਿਰਫ ਇਹੀ ਹੈ ਕਿ ਦੁਸ਼ਮਣ ਨੇ ਜਿਤਨੀ ਬਾਰ ਵੀ ਆਨੰਦਪੁਰ ਸਾਹਿਬ ਨਗਰ 'ਤੇ ਹਮਲਾ ਕੀਤਾ ਉਤਨੀ ਬਾਰ ਹੀ ਦੁਸਮਣ ਦਾ ਮੁੱਖ ਨਿਸ਼ਾਨਾ ਕਿਲਾ ਆਨੰਦ ਗੜ ਹੀ ਹੁੰਦਾ ਸੀ। ਇਹ ਕਿਲਿਆ ਦਾ ਸਿਰਮੋਰ ਕਿਲਾ ਸੀ ਅਤੇ ਇਉਂ ਸੈਨਿਕ ਦਰਿਸ਼ਟੀਕੋਣ ਤੋਂ ਖਾਲਸੇ ਦੀ ਸੈਨਿਕ ਨੀਤੀ ਦਾ ਕੇਂਦਰੀ ਅਸਥਾਨ ਸੀ।

ਜਿਵੇਂ ਕਿ ਪਹਿਲਾਂ ਲਿਖਿਆ ਜਾ ਚੁਕਿਆ ਹੈ ਕਿ ਆਨੰਦਪੁਰ ਸਾਹਿਬ ਦੇ ਛੱਡ ਜਾਣ ਪਿੱਛੋਂ ਪਹਾੜੀ ਰਾਜਿਆਂ ਨੇ ਇਸ ਪਵਿੱਤਰ ਨਗਰ ਦੀ ਦਿਲ ਭਰ ਕੇ ਤਬਾਹੀ ਕੀਤੀ ਸੀ। ਇਸ ਤਬਾਹੀ ਵਿਚ ਇਸ ਮਹਾਨ ਕਿਲੇ ਦਾ ਬਿਲਕੁਲ ਹੀ ਨਾਂ-ਨਿਸ਼ਾਨ ਮਿਟਾ ਦਿੱਤਾ ਗਿਆ ਸੀ। ਨਾਲ ਲਗਦੀ ਬਾਉਲੀ ਨੂੰ ਵੀ ਢਾਹ ਦਿੱਤਾ ਗਿਆ ਸੀ। ਸਾਰੇ ਨਗਰ ਨੂੰ ਉਜਾੜ ਕੇ ਬਿਲਕੁਲ ਥੇਹ ਬਣਾ ਦਿੱਤਾ ਗਿਆ ਸੀ। ਇਸ ਪਿੱਛੋਂ ਕਾਫੀ ਲੰਮੇ ਸਮੇਂ ਤਕ ਤਾ ਇਹ ਨਗਰ ਤੇ ਇਥੋ ਦੇ ਇਤਿਹਾਸਕ ਅਸਥਾਨ ਉਸੇ ਤਰ੍ਹਾਂ ਹੀ ਉਜਾੜ ਪਏ ਰਹੇ। ਸੋਢੀ ਗੁਲਾਬ ਰਾਏ ਅਤੇ ਸ਼ਾਮ ਸਿੰਘ ਨੇ ਗੁਰੂ ਸਾਹਿਬ ਦੇ ਰਹਿਣ ਵਾਲੀ ਥਾਂ ਨੂੰ ਤਾਂ ਮੁੱਲ ਲੈ ਕੇ ਮੁੜ ਤੋਂ ਆਬਾਦ ਕਰ ਲਿਆ ਸੀ ਪਰ ਕਿਲਿਆਂ ਵਾਲੀ ਥਾਂ ਉਸੇ ਤਰ੍ਹਾਂ ਉਜਾੜ ਪਈ ਰਹੀ ਸੀ। ਸਿੱਖ ਮਿਸਲਦਾਰਾ ਨੇ ਆਪਣਾ-ਆਪਣਾ ਰਾਜ ਕਾਇਮ ਕਰਨ ਪਿੱਛੋਂ ਸਭ ਤੋਂ ਪਹਿਲਾ ਕੰਮ ਸਿੱਖ ਇਤਿਹਾਸਕ ਅਸਥਾਨਾ ਨੂੰ ਮੁੜ ਤੋਂ ਉਸਾਰਨ ਦਾ ਕੀਤਾ ਸੀ। ਇਸ ਤਰ੍ਹਾਂ ਕਿਲਾ ਆਨੰਦ-ਗੜ੍ਹ ਦੀ ਮੁੜ-ਉਸਾਰੀ ਹੋਈ। ਇਸ ਕੰਮ ਵਿਚ ਸਿੱਖ ਮਿਸਲਦਾਰਾਂ ਅਤੇ ਰਾਜਿਆ ਨੇ ਇਕ ਦੂਜੇ ਨਾਲੋਂ ਵਧ ਚੜ ਕੇ ਜਗੀਰਾ ਅਤੇ ਚੜਾਵੇ ਆਦਿ ਦਿੱਤੇ। ਇਸ ਤਰ੍ਹਾਂ ਰਿਆਸਤ ਕਲਸੀਆ ਵਲੋਂ 371 ਰੁਪਏ ਸਾਲਾਨਾ ਮੁਲ ਦੀ ਜਾਗੀਰ ਕਿਲਾ ਆਨੰਦ ਗੜ੍ਹ ਦੇ ਨਾਂ ਲੁਆਈ ਗਈ। ਚੰਦ ਪੁਰ, ਬੁਰਜ, ਚੀਕਣਾ ਅਤੇ ਮੈਹਦੜੀ ਪਿੰਡਾ ਦਾ ਮੁਆਮਲਾ ਇਸ ਕਿਲੇ ਦੇ ਨਾ ਲੁਆਇਆ ਗਿਆ। ਇਨ੍ਹਾਂ ਪਿੰਡਾ ਤੋਂ 1600 ਰੁ: ਸਲਾਨਾ ਦੀ ਆਮਦਨ ਹੁੰਦੀ ਸੀ। 125 ਘੁਮਾਂ ਜਮੀਨ ਆਨੰਦ ਪੁਰ ਸਾਹਿਬ ਦੇ ਵਿਚ ਹੀ

---

76. *ਸ੍ਰੀ ਗੁਰ ਸੋਭਾ*, ਧਿਆਉ, ਉਹੀ।

ਇਸ ਕਿਲੇ ਨਾਲ ਸੀ।[77]

**ਕਿਲਾ ਆਨੰਦ ਗੜ੍ਹ ਸਾਹਿਬ ਕੰਪਲੈਕਸ ਦੀ ਕਾਰ ਸੇਵਾ** : ਜੋ ਸਰੂਪ ਇਸ ਕੰਪਲੈਕਸ ਦਾ ਇਸ ਸਮੇਂ ਸਾਡੇ ਸਾਹਮਣੇ ਹੈ ਇਹ ਸਭ ਸੰਤ ਬਾਬਾ ਸੇਵਾ ਸਿੰਘ ਜੀ ਨੌਰੇ ਵਾਲੇ ਅਤੇ ਉਨ੍ਹਾ ਦੇ ਦੋ ਮਹਾਨ ਉਤਰ ਅਧਿਕਾਰੀ ਸੰਤਾਂ, ਸੰਤ ਬਾਬਾ ਭਾਗ ਸਿੰਘ ਜੀ ਅਤੇ ਸੰਤ ਲਾਭ ਸਿੰਘ ਜੀ ਦੀਆਂ ਮਹਾਨ ਸੇਵਾਵਾ ਦਾ ਸਿੱਟਾ ਹੈ। ਇਨ੍ਹਾ ਸੰਤ ਮਹਾਂ ਪੁਰਖਾਂ ਨਾਲ ਗੱਲਾਂ ਬਾਤਾਂ ਕਰਨ ਤੋਂ ਜੋ ਜਾਣਕਾਰੀ, ਇਸ ਕੰਪਲੈਕਸ ਦੀ ਕਾਰ ਸੇਵਾ ਬਾਰੇ, ਪਰਾਪਤ ਹੋਈ ਹੈ ਉਸ ਅਨੁਸਾਰ ਇਸ ਦਾ ਵੇਰਵਾ ਇਉ ਹੈ : ਸੰਨ 1912 ਈਸਵੀ ਵਿਚ ਸੰਤ ਬਾਬਾ ਸੇਵਾ ਸਿੰਘ ਜੀ ਨੌਰੇ ਵਾਲੇ ਇਥੇ ਦਰਸ਼ਨਾਂ ਲਈ ਆਏ ਤਾਂਇਥੇ ਰਹਿ ਰਹੀ ਇਕ ਬਿਰਧ ਮਾਤਾ ਅਗੋਂ ਮਿਲੀ ਅਤੇ ਉਸ ਨੇ ਸੰਤ ਜੀ ਬਾਰੇ ਪੁੱਛਿਆ। ਸੰਤਾਂ ਨੇ ਜਵਾਬ ਦਿੱਤਾ ਕਿ ਉਹ ਇਸ ਪਵਿਤਰ ਕਿਲੇ ਦੇ ਦਰਸ਼ਨ ਕਰਨ ਆਏ ਹਨ। ਮਾਤਾ ਜੀ ਨੇ ਅਗੋਂ ਨਿਹੋਰੇ ਨਾਲ ਕਿਹਾ ਕਿ ਕੀ ਤੂੰ ਇਥੇ ਕਿਲੇ ਦੇ ਖੰਡਰ ਦੇਖਣ ਆਇਆ ਹੈਂ? ਇਹਨਾਂ ਕਹਿ ਕੇ ਮਾਤਾ ਜੀ ਤਾਂ ਚਲੇ ਗਏ ਪਰ ਇਹ ਗਲ ਬਾਬਾ ਜੀ ਦੇ ਦਿਲ ਵਿਚ ਬੈਠ ਗਈ ਅਤੇ ਬਾਬਾ ਜੀ ਨੇ ਉਸੇ ਸਮੇਂ ਹੀ ਇਹ ਨਿਸ਼ਚਾ ਕਰ ਲਿਆ ਸੀ ਕਿ ਇਸ ਮਹਾਨ ਅਸਥਾਨ ਨੂੰ ਖੰਡਰਾਂ ਦੇ ਰੂਪ ਵਿਚ ਨਹੀਂ ਰਹਿਣ ਦਿੱਤਾ ਜਾਵੇਗਾ ਸਗੋਂ ਇਥੇ ਅਸਮਾਨ ਨੂੰ ਛੂਹਣ ਵਾਲੇ ਗੁਬੰਦ ਉਸਾਰੇ ਜਾਣਗੇ।

ਉਸ ਸਮੇਂ ਇਥੇ ਸਭ ਤੋਂ ਵਡੀ ਜੋ ਮੁਸ਼ਕਲ ਸੀ ਉਹ ਇਹ ਸੀ ਕਿ ਇਥੇ ਨਾ ਪੀਣ ਲਈ ਪਾਣੀ ਸੀ ਅਤੇ ਨਾ ਹੀ ਠਹਿਰਣ ਲਈ ਕੋਈ ਮਕਾਨ ਸੀ। ਇਹ ਸਾਰੀ ਥਾਂ ਉਜਾੜ ਅਤੇ ਖੰਡਰਾਤਾ ਦੇ ਰੂਪ ਵਿਚ ਹੀ ਸੀ। ਤਖ਼ਤ ਕੇਸਗੜ ਸਾਹਿਬ ਨੂੰ ਸਿੱਧਾ ਕੋਈ ਰਾਹ ਨਹੀਂ ਸੀ ਐਂਵੇ ਮੋੜ-ਘੋੜ ਵਾਲੀਆਂ ਡੰਡੀਆਂ ਸਨ। ਸਾਰੇ ਪਾਸੇ ਰੇਤਲੀਆਂ ਪਹਾੜੀਆਂ, ਉਗੀ ਹੋਈ ਕਾਹੀ ਅਤੇ ਝਾੜ-ਮਲੇ ਹੀ ਸਨ। ਜਿਹੜੀ ਬਾਉਲੀ ਇਸ ਸਮੇਂ ਬਹੁਤ ਸੋਹਣੇ ਸਰੂਪ ਵਿਚ ਹੈ ਇਹ ਵੀ ਖੰਡਰਾਤ ਦੇ ਰੂਪ ਵਿਚ ਹੀ ਸੀ। ਇਸ ਦਾ ਪਾਣੀ ਗੰਦਾ ਹੋਇਆ ਪਿਆ ਸੀ, ਪਾਣੀ ਵਿਚ ਕੀੜੇ ਮਕੋੜੇ ਪੈ ਚੁਕੇ ਸਨ ਅਤੇ ਪਾਣੀ ਦਾ ਸੁਆਦ ਕੌੜਾ ਹੋ ਚੁੱਕਿਆ ਸੀ। ਇਸ ਲਈ ਜਦੋਂ ਬਾਬਾ ਸੇਵਾ ਸਿੰਘ ਜੀ ਨੇ ਇਥੇ ਆ ਕੇ ਡੇਰਾ ਕੀਤਾ ਤਾਂ ਪਾਣੀ ਦੀ ਲੋੜ ਸਾਹਮਣੇ ਵਾਲੇ ਸ਼ਹੀਦੀ ਬਾਗ ਵਿਚ ਲਗੇ ਹੋਏ ਖੂਹ ਤੋਂ ਪੂਰੀ ਕੀਤੀ ਜਾਂਦੀ ਸੀ। ਬਾਬਾ ਜੀ ਨੇ ਇਥੇ ਰਹਿਣ ਲਈ ਪੂਲਿਆਂ ਦਾ ਛਪਰ ਬਣਵਾਇਆ ਅਤੇ ਆਲੇ ਦੁਆਲੇ ਦੇ ਪਿੰਡਾਂ ਵਿਚ ਪੈਦਲ ਜਾ ਕੇ ਹੀ ਰਸਦ ਪਾਣੀ ਨੂੰ ਇਕੱਠਾ ਕਰ ਕੇ ਲਿਆਂਦਾ ਜਾਂਦਾ ਸੀ। ਦੂਰ ਦੇ ਪਿੰਡਾਂ ਵਿਚ ਉੱਠਾਂ 'ਤੇ ਜਾਇਆ ਜਾਂਦਾ ਸੀ।

ਕਾਰ ਸੇਵਾ ਦੀ ਸ਼ੁਰੂਆਤ ਕਰਨ ਸਮੇਂ ਬਾਬਾ ਜੀ ਨੇ ਪਠਲਾਵੇ ਵਾਲੇ ਸੰਤ ਘਨਈਆ ਸਿੰਘ ਤੋਂ ਸਹਿਯੋਗ ਮੰਗਿਆ। ਉਹ ਵੀ ਨਾਲ ਖੜੇ॥ ਕੜਾਹ ਪਰਸ਼ਾਦ ਦੀ ਦੇਗ ਤਿਆਰ ਕਰ ਕੇ ਸੰਤ ਘਨਈਆ ਸਿੰਘ ਜੀ ਨੇ ਬਾਉਲੀ ਸਾਹਿਬ ਦੇ ਜਲ ਵਿਚ ਖੜਿਆ ਹੋ ਕੇ ਅਰਦਾਸ ਕੀਤੀ। ਇਸ ਅਰਦਾਸ ਉਪਰੰਤ ਬਾਉਲੀ ਸਾਹਿਬ ਦੇ ਜਲ ਨੂੰ ਵਰਤਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਪਾਣੀ ਦੇ ਵਰਤੋਂ ਵਿਚ ਆ ਜਾਣ ਕਰ ਕੇ ਬਾਉਲੀ ਸਾਹਿਬ ਵਿਚੋਂ ਪਾਣੀ ਨਿਕਲਣਾ ਸ਼ੁਰੂ ਹੋ ਗਿਆ ਅਤੇ ਤਾਜਾ ਪਾਣੀ ਆਉਣ ਲਗ ਪਿਆ। ਸਰਕੰਡੇ ਦਾ ਛਪਰ ਪੁਆ ਕੇ ਉਸ ਵਿਚ ਲੰਗਰ ਸ਼ੁਰੂ ਕਰ ਦਿੱਤਾ ਗਿਆ।

---

77. ਭਾਈ ਕਾਨ੍ਹ ਸਿੰਘ ਨਾਭਾ, *ਪੂਰਵ ਅੰਕਤ*, ਪੰਨਾ 100.

ਪਹਿਲਾਂ ਬਾਬਾ ਜੀ ਪੇਂਡੂ ਮਾਤਾਵਾਂ ਨੂੰ ਕਿਹਾ ਰਕਦੇ ਸਨ ਕਿ ਉਹ ਆਪਣੇ ਪੀਹਣ ਵਾਲੇ ਆਟੇ ਵਿਚੋਂ ਹਰ ਰੋਜ ਇਕ ਮੁੱਠੀ ਦਾਣਿਆਂ ਦੀ ਗੁਰੂ ਕੇ ਲੰਗਰ ਲਈ ਕਢਿਆ ਕਰਨ ਅਤੇ ਇਸ ਤਰ੍ਹਾਂ ਇਕੱਠਾ ਹੋਏ ਪੀਹਣੇ ਨੂੰ ਪੀਹ ਕੇ ਗੁਰੂ ਦੇ ਲੰਗਰ ਲਈ ਚੜ੍ਹਾਇਆ ਕਰਨ। ਫਲਸਰੂਪ ਚੋਵੀ ਘੰਟੇ ਗੁਰੂ ਦਾ ਅਤੁਟ ਲੰਗਰ ਵਰਤਣਾ ਸ਼ੁਰੂ ਹੋਇਆ। ਸੰਤ ਸੇਵਾ ਸਿੰਘ ਜੀ ਚਾਹੁੰਦੇ ਸਨ ਕਿ ਗੁਰੂ ਕੇ ਲੰਗਰ ਵਿਚ ਇਕ ਤਾਂ ਬਹੁਤ ਸਵੱਛ ਅਤੇ ਅੱਛੀ ਕਿਸਮ ਦਾ ਖਾਣਾ ਤਿਆਰ ਹੋਇਆ ਕਰੇ ਅਤੇ ਦੂਜਾ ਇਹ ਖਾਣਾ ਚੋਵੀ ਘੰਟੇ ਹੀ ਮਿਲਦਾ ਰਿਹਾ ਕਰੇ, ਕਿਸੇ ਸਮੇ ਵੀ ਇਸ ਵਿਚ ਖੜੋਤ ਨਾ ਆਵੇ। ਅਜ ਇਹੀ ਲੰਗਰ ਇਕ ਬਹੁਤ ਵਡੀ ਆਲੀਸ਼ਾਨ ਇਮਾਰਤ ਵਿਚ ਵਰਤ ਰਿਹਾ ਹੈ ਅਤੇ ਇਸ ਵਿਚ ਸਿਰਫ ਦੇਸੀ ਘੀ ਹੀ ਵਰਤਿਆ ਜਾਂਦਾ ਹੈ।

ਕੰਪਲੈਕਸ ਦੀ ਕਾਰ ਸੇਵਾ ਦੇ ਅਗਲੇ ਕਦਮ ਵਜੋਂ ਇੱਟਾਂ ਦੀ ਲੋੜ ਪੂਰੀ ਕਰਨ ਲਈ ਇਕ ਭੱਠੇ ਦੀ ਮਨਜ਼ੂਰੀ ਲਈ ਗਈ। ਇਸ ਭੱਠੇ ਵਿਚ ਅੱਠ ਲੱਖ ਸਾਲਾਨਾ ਇੱਟ ਪਕਾਉਣੀ ਸ਼ੁਰੂ ਹੋਈ। ਭੱਠੇ ਦੀ ਸੇਵਾ ਵਿਚ ਭਾਈ ਸ਼ੇਰ ਸਿੰਘ ਪਿੰਡ ਨੋਰਾ, ਭਾਈ ਨੋਰੰਗ ਸਿੰਘ ਪਿੰਡ ਨੋਰਾ ਅਤੇ ਭਾਈ ਨਿਹਾਲ ਸਿੰਘ ਜੀ ਨੇ ਵਧ ਚੜ ਕੇ ਬਾਬਾ ਜੀ ਦਾ ਹਥ ਵਟਾਇਆ। ਕਿਲਾ ਆਨੰਦ ਗੜ੍ਹ ਦੀ ਚੋਟੀ ਦੇ ਹੇਠਲੇ ਪਾਸੇ ਇਕ ਖੂਹ ਲੁਆਇਆ ਗਿਆ। ਇਥੋਂ ਪਾਣੀ ਦੀ ਲੋੜ ਪੂਰੀ ਕੀਤੀ ਜਾਂਦੀ ਸੀ। ਜਿਸ ਚੋਟੀ 'ਤੇ ਕਿਲਾ ਆਨੰਦਗੜ੍ਹ ਉਸਰਿਆ ਹੋਇਆ ਸੀ ਉਹ ਚੋਟੀ ਆਲੇ ਦੁਆਲਿਓ ਬਿਲਕੁਲ ਕੱਚੀ ਸੀ ਇਸ ਲਈ ਜਰੂਰੀ ਸੀ ਕਿ ਨਵੀਂ ਉਸਾਰੀ ਕਰਨ ਤੋਂ ਪਹਿਲਾਂ ਇਸ ਚੋਟੀ ਨੂੰ ਆਲੇ ਦੁਆਲਿਓ ਐਸੀ ਪੱਕੀ ਕਰ ਦਿੱਤਾ ਜਾਵੇ ਤਾਂ ਕਿ ਆਉਣ ਵਾਲੇ ਸਮੇਂ ਦੇ ਵਿਚ ਚੋਟੀ ਦੇ ਖੁਰਨ ਨਾਲ ਉਸਰੀ ਹੋਈ ਇਮਾਰਤ ਨੂੰ ਨੁਕਸਾਨ ਨਾ ਪਹੁੰਚ ਸਕੇ। ਇਸ ਦੀ ਪੂਰਤੀ ਲਈ ਪਹਾੜੀ ਦੇ ਦੁਆਲੇ ਪੱਕੇ ਪੱਥਰਾਂ ਦੇ ਡੰਗੇ ਉਸਾਰੇ ਗਏ। ਡੰਗੇ ਉਸਾਰ ਕੇ ਸਭ ਤੋਂ ਪਹਿਲਾਂ ਵਰਤਮਾਨ ਗੁਰਦੁਆਰਾ ਆਨੰਦਗੜ੍ਹ ਸਾਹਿਬ ਦੀ ਉਸਾਰੀ ਕੀਤੀ ਗਈ। ਇਹ ਗੁਰਦੁਆਰਾ ਸਾਹਿਬ ਕਿਲਾ ਆਨੰਦਗੜ ਸਾਹਿਬ ਦੇ ਬਿਲਕੁਲ ਸਾਹਮਣੇ ਹੈ। ਡੰਗੇ ਉਸਾਰਨ ਨਾਲ, ਗੁਰਦੁਆਰਾ ਸਾਹਿਬ ਦੀ ਇਮਾਰਤ ਵਾਲੀ ਥਾਂ ਬਹੁਤ ਲੰਮੀ ਚੋੜੀ ਬਣ ਗਈ ਸੀ। ਇਸ ਕਰ ਕੇ ਇਸ ਸਮੇ ਇਥੇ ਬਹੁਤ ਵਿਸ਼ਾਲ ਗਰਾਉਂਡ ਮੋਜੂਦ ਹੈ।

ਪਿੱਛੋਂ, ਪਹਾੜੀ ਦੇ ਹੇਠਾ ਦਰਸ਼ਨੀ ਦਰਵਾਜੇ ਦੀ ਉਸਾਰੀ ਅਰੰਭੀ ਗਈ। ਇਸ ਦਰਵਾਜੇ ਦੇ ਨਾਲ ਯਾਤਰੂਆਂ ਦੇ ਵਿਸ਼ਰਾਮ ਲਈ ਇਕ ਵਿਸ਼ਾਲ ਸਰਾਂ ਬਣਾਈ ਗਈ ਹੈ। ਇਹ ਸਰਾਂ ਅਤੇ ਦਰਸ਼ਨੀ ਦਰਵਾਜਾ ਵੇਖਣ ਯੋਗ ਹੈ। ਇਸ ਸਰਾਂ ਦੇ ਵਿਚ ਦੋ ਸੋ ਦੇ ਕਰੀਬ ਕਮਰੇ ਬਣਾਏ ਜਾ ਚੁੱਕੇ ਹਨ। ਇਨ੍ਹਾਂ ਵਿਚ ਚਾਲੀ ਦੇ ਕਰੀਬ ਕਮਰਿਆਂ ਨਾਲ ਫਲਸ਼-ਬਾਥਰੂਮ ਅਟੈਚਡ ਹਨ। ਦਰਸ਼ਨੀ ਦਰਵਾਜੇ ਦੇ ਵਿਚੋਂ ਦੀ ਲੰਘ ਕੇ 124 ਪੱਕੀਆਂ ਪੋੜੀਆਂ ਬਣਾਈਆ ਗਈਆ ਹਨ। ਇਨ੍ਹਾ ਪੋੜੀਆਂ ਰਾਹੀਂ ਕਿਲਾ ਅਤੇ ਗੁਰਦੁਆਰਾ ਆਨੰਦਗੜ੍ਹ ਤਕ ਪਹੁੰਚੀਦਾ ਹੈ। ਪੋੜੀਆ ਦੇ ਸਜੇ ਪਾਸੇ ਲੰਗਰ ਦੀ ਵਿਸ਼ਾਲ ਇਮਾਰਤ ਹੈ।

ਜੋ ਜਾਣਕਾਰੀ ਗੁਰਦੁਆਰਾ ਆਨੰਦਗੜ੍ਹ ਦੀ ਉਸਾਰੀ ਬਾਰੇ ਪਰਾਪਤ ਕੀਤੀ ਹੈ ਉਸ ਅਨੁਸਾਰ ਇਸ ਦੀ ਉਸਾਰੀ ਦਾ ਵੇਰਵਾ ਇਸ ਤਰ੍ਹਾ ਹੈ

"ਇਸ ਗੁਰਦੁਆਰੇ ਦੀ ਪਹਾੜੀ ਕੇਰੂ ਤੇ ਕੱਚੀ ਸੀ ਜੋ ਖੁਰਦੀ ਰਹਿੰਦੀ ਸੀ। ਚਾਰ ਚੁਫੇਰੇ ਦੀ ਪਹਾੜੀ ਨੂੰ ਰੋਕਣ ਤੇ ਅਸਲ ਅਸਥਾਨ ਨੂੰ ਕਾਇਮ ਰਖਣ ਲਈ 25 ਲੱਖ ਇੱਟ, ਬੇਸ਼ੁਮਾਰ ਲੋਹਾ ਅਤੇ ਸੀਮਿੰਟ ਪਾ ਕੇ ਇਕ ਮਹਾਨ ਫੋਲਾਦੀ ਦੀਵਾਰ ਬਣਾਈ ਗਈ ਜੋ ਇਸ ਵੇਲੇ ਨਜ਼ਰ

ਨਹੀਂ ਆ ਰਹੀ। ਇਸ ਕਰ ਕੇ ਇਸ ਦੀਵਾਰ ਦਾ ਨਾਂ ਗੁਪਤ ਸ਼ਕਤੀ ਵਾਲੀ ਦੀਵਾਰ ਰੱਖ ਲਿਆ ਗਿਆ ਹੈ। ਫਿਰ ਇਸੇ ਦੀਵਾਰ ਉਪਰ ਲੋਹੇ ਦੇ ਸਰੀਏ ਦੇ ਸੰਘਣੇ ਜਾਲ ਪਾ ਕੇ ਬੁਨਿਆਦਾਂ ਪੱਕੀਆ ਕੀਤੀਆਂ ਗਈਆਂ ਅਤੇ ਗੁਰਦੁਆਰਾ ਆਨੰਦਗੜ੍ਹ ਦੀ ਉਸਾਰੀ ਕੀਤੀ ਗਈ। ਇਸ ਦਾ ਕੇਂਦਰੀ ਗੁਬੰਦ ਸਾਰਾ ਲੋਹੇ ਤੇ ਬਜਰੀ ਨਾਲ ਹੀ ਤਿਆਰ ਹੋਇਆ ਹੈ ਇਸ ਵਿਚ ਕੋਈ ਇੱਟ ਨਹੀਂ ਲਗੀ। ਇਕ ਸੋਨੇ ਦਾ ਕਲਸ ਇਸ ਕੇਂਦਰੀ ਗੁਬੰਦ 'ਤੇ ਬਾਕੀ ਚਾਰ ਕਲਸ ਬਾਹਰਲੇ ਗੁਬੰਦਾ 'ਤੇ ਲਗੇ ਹਨ ਜਿਨ੍ਹਾਂ 'ਤੇ ਲੱਖਾਂ ਰੁਪਏ ਖਰਚ ਆਏ ਹਨ। ਇਨ੍ਹਾਂ ਸੁਨਹਿਰੀ ਕਲਸਾਂ ਲਈ ਪਿੰਡਾਂ ਦੀਆਂ ਮਾਈਆਂ-ਬੀਬੀਆਂ ਨੇ ਆਪਣੇ-ਆਪਣੇ ਜੇਵਰ ਉਤਾਰ ਕੇ ਦਿੱਤੇ।"

ਸਿੱਟੇ ਵਜੋਂ ਅਜ ਇਕ ਵਿਸ਼ਾਲ ਕੰਪਲੈਕਸ ਸੋਭਾ ਦੇ ਰਿਹਾ ਹੈ। ਇਸ ਦੀ ਕਾਰ ਸੇਵਾ ਇਸ ਸਮੇਂ ਸੰਤ ਬਾਬਾ ਲਾਭ ਸਿੰਘ ਜੀ ਕਰਵਾ ਰਹੇ ਹਨ।

**ਕਿਲਾ ਲੋਹ ਗੜ੍ਹ ਸਾਹਿਬ** : ਕਿਲਾ ਆਨੰਦਗੜ੍ਹ ਤੋਂ ਦੂਜੇ ਨੰਬਰ 'ਤੇ ਕਿਲਾ ਲੋਹਗੜ੍ਹ ਸਾਹਿਬ ਸੀ। ਇਹ ਕਿਲਾ ਨਗਰ ਦੇ ਪੂਰਬ-ਦੱਖਣ ਵਲ ਬਿਲਕੁਲ ਮੈਦਾਨੀ ਇਲਾਕੇ ਵਿਚ ਚਰਨ ਗੰਗਾ ਨਾਲੇ ਦੇ ਅੰਦਰਲੇ ਕੰਢੇ ਉਪਰ ਸਥਿਤ ਸੀ। ਇਸ ਕਿਲੇ ਦਾ ਮੁੱਖ ਮਨੋਰਥ ਦੱਖਣ-ਪੂਰਬ ਵਲੋਂ ਹਮਲਾਵਰ ਦੁਸ਼ਮਣ ਨੂੰ ਰੋਕਣ ਦਾ ਸੀ। ਇਸ ਤਰ੍ਹਾਂ ਮੈਦਾਨੀ ਇਲਾਕੇ ਵਿਚ ਹੋਣ ਕਰ ਕੇ ਭਾਵੇਂ ਇਥੇ ਹਰ ਹਮਲੇ ਸਮੇਂ ਖਾਲਸੇ ਨੂੰ ਦੁਸ਼ਮਣ ਨਾਲ ਸਿੱਧੀ ਅਤੇ ਹਥੋ-ਹਥ ਲੜਾਈ ਕਰਨੀ ਪੈਂਦੀ ਸੀ ਪਰ ਇਸ ਦੇ ਬਿਲਕੁਲ ਨਾਲ ਲਗਵਾਂ ਬਰਸਾਤੀ ਨਾਲਾ ਹੋਣ ਕਰ ਕੇ ਇਸ ਦੀ ਸੁਰਖਿਆ ਤਕੜੀ ਹੋ ਜਾਂਦੀ ਸੀ। ਇਸੇ ਬਰਸਾਤੀ ਨਾਲੇ ਨੂੰ ਹੀ ਚਰਨ ਗੰਗਾ ਕਿਹਾ ਜਾਂਦਾ ਸੀ। ਇਸ ਕਿਲੇ ਵਿਚ ਹਰ ਸਮੇਂ ਸਿੰਘਾਂ ਦਾ ਇਕ ਤਕੜਾ ਜੱਥਾ ਤਾਇਨਾਤ ਕਰ ਕੇ ਰੱਖਿਆ ਜਾਂਦਾ ਸੀ। ਕਿਲਾ ਆਨੰਦਗੜ੍ਹ ਅਤੇ ਕਿਲਾ ਲੋਹ ਗੜ੍ਹ ਦਾ ਸਿਧਾ ਫਾਸਲਾ ਤਕਰੀਬਨ ਦੋ ਕੁ ਫਰਲਾਂਗ ਦਾ ਬਣਦਾ ਹੈ। ਇਸ ਦਾ ਭਾਵ ਹੈ ਕਿ ਕਿਲਾ ਆਨੰਦਗੜ੍ਹ ਤੋਂ ਇਸ ਕਿਲੇ ਦੀ ਅੱਛੀ ਤਰ੍ਹਾਂ ਨਜਰਸਾਨੀ ਕੀਤੀ ਜਾ ਸਕਦੀ ਸੀ। ਇਹ ਵੀ ਰਵਾਇਤ ਹੈ ਕਿ ਕਿਲਾ ਲੋਹਗੜ੍ਹ ਵਿਚ ਖਾਲਸੇ ਵਲੋਂ ਲੋਹੇ ਦੇ ਹਥਿਆਰ ਬਣਾਏ ਜਾਂਦੇ ਸਨ। ਇਨ੍ਹਾਂ ਹਥਿਆਰਾਂ ਵਿਚ ਤਲਵਾਰਾਂ ਤੇ ਬਰਛਿਆਂ ਤੋਂ ਲੈ ਕੇ ਲੱਕੜ ਦੀ ਤੋਪ ਤਕ ਦੇ ਹਥਿਆਰ ਤਿਆਰ ਕੀਤੇ ਜਾਂਦੇ ਸਨ। ਇਸ ਤਰ੍ਹਾਂ ਇਥੇ ਲੋਹੇ ਦਾ ਸਾਮਾਨ ਤਿਆਰ ਹੋਣ ਕਰ ਕੇ ਹੀ ਇਸ ਦਾ ਨਾਂ ਲੋਹਗੜ੍ਹ ਪਿਆ।

ਆਨੰਦਪੁਰ ਸਾਹਿਬ ਦੇ ਇਕ ਯੁੱਧ ਸਮੇਂ ਜਦੋਂ ਪਹਾੜੀ ਰਾਜਿਆਂ ਦੀ ਸੈਨਾ ਖਾਲਸੇ ਨੂੰ ਜਿੱਤਣ ਵਿਚ ਅਸਫਲ ਰਹੀ ਸੀ ਤਾਂ ਰਾਜਿਆਂ ਨੇ ਆਖਰੀ ਹਥਿਆਰ ਵਜੋਂ ਕਿਲਾ ਲੋਹਗੜ੍ਹ ਦਾ ਡੀਫੈਂਸ ਤੋੜਨ ਲਈ ਇਕ ਹਾਥੀ ਨੂੰ ਸ਼ਰਾਬ ਨਾਲ ਮਸਤ ਕਰ ਕੇ ਅਤੇ ਉਸ ਨੂੰ ਢਾਲਾਂ ਅਤੇ ਤਵਿਆਂ ਨਾਲ ਸੁਰੱਖਿਅਤ ਕਰ ਕੇ ਕਿਲੇ ਦੇ ਦਰਵਾਜੇ ਨੂੰ ਤੋੜਨ ਲਈ ਭੇਜਿਆ ਸੀ। ਇਸ ਦਾ ਜਿਕਰ ਵੱਖ-ਵੱਖ ਲਿਖਤਾਂ ਵਿਚ ਇਸ ਤਰ੍ਹਾਂ ਆਇਆ ਹੈ :

> *ਭਟ ਵਹੀ ਤਲਾਉਂਡਾ ਪਰਗਨਾ ਜੀਂਦ ਖਾਤਾ ਜਲਹਾਨੋਂ ਕਾ, "ਗੁਰੂ ਕਾ ਹੁਕਮ ਪਾਇ ਮਨੀ ਸਿੰਘ ਬੇਟਾ ਮਾਈ ਦਾਸ ਕਾ ਬਚਿੱਤਰ ਸਿੰਘ ਬੇਟੇ ਮਨੀ ਸਿੰਘ ਕੇ ...... ਆਲਿਮ ਸਿੰਘ ਬੇਟਾ ਦੁਰਗੂ ਕਾ ਪੋਤਾ ਪਦਮੇ ਕਾ ਹਜਾਵਤ... ਸਾਲ ਸਤਰਾਂ ਸੇ ਸਤਵੰਜਾ ਅਸੂਜ ਪਰਵਿਸ਼ਟੇ ਪਹਿਲੇ ਐਤਵਾਰ ਕੇ ਦਿਨ ਲੋਹਗੜ੍ਹ ਸੇ ਖਾਲਸਾ ਦਲ ਕੋ ਗੈਲ ਲੈ ਚਰਨ ਗੰਗਾ ਕੇ ਮਲਹਾਨ ਘੋਰ ਯੁਧ ਕੀਆ ਬਚਿਤਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ ਉਦੈ ਸਿੰਘ ਕੇ ਹਾਥ ਸੇ ਕੇਸਰੀ*

*ਚੰਦ ਜਸਵਾਲੀਆ ਮਾਰਾ ਗਿਆ। ਮਨੀ ਸਿੰਘ ਆਲਿਮ ਸਿੰਘ ਸਖਤ ਘਾਇਲ ਹੁਏ। ਆਲਿਮ ਸਿੰਘ ਬੇਟਾ ਦਰਿਆ ਕਾ ਪੋਤਾ ਮੂਲੇ ਕਾ ਜਲਹਾਨਾ ਸੁਖਾ ਸਿੰਘ ਬੇਟਾ ਰਾਇ ਸਿੰਘ ਕਾ ਪੋਤਾ ਮਾਈ ਦਾਸ ਕਾ....ਖੁਸਾਲ ਸਿੰਘ ਬੇਟਾ ਮਖਨ ਸਾਹ ਕਾ ਪੋਤਾ ਦਾਸੇ ਕਾ....ਪੈਲੀਆ ਰਣ ਮੇ ਸਾਮੇ ਮਾਥੇਜੂਝ ਕਰ ਮਰੇ।"*

ਕੋਇਰ ਸਿੰਘ ਲਿਖਦਾ ਹੈ ਕਿ ਜਦੋ ਰਾਜੇ ਸਿੰਘਾ ਨੂੰ ਹਰਾਉਣ ਵਿਚ ਅਸਫਲ ਰਹੇ ਤਾ ਉਨ੍ਹਾਂ ਨੇ ਕਿਲਾ ਲੋਹਗੜ੍ਹ ਨੂੰ ਤੋੜਨ ਲਈ ਹਾਥੀ ਭੇਜਣ ਦੀ ਸਕੀਮ ਬਣਾਈ :

*ਪੋਸਤ ਭਾਂਗ ਅਫੀਮ ਘਨੀ ਪੁਨਿ ਪੇਟੀ ਮੇ ਤਾਹਿ ਤਵਾਨ ਬੰਧਾਏ।*
*ਸੈਫ ਕਿਰਪਾਨ ਬਾਂਧ ਕੇ ਭਾਲ ਸੋ ਸੁੰਡਹਿ ਸੋ ਕਰਵਾਰ ਛਕਾਏ।*
*ਖੂੰਨੀ ਬਿਦਾਰਨ ਕੋ ਪਠਿਯੋ ਗਜ ਆਯੁਧ ਤਾਹਿ ਘਨੇ ਚਮਕਾਇ।*

———

*ਨਾਮ ਬਚਿਤਰ ਹਰੀ ਜਿਹ ਭਾਖਤ ਹੈ ਰਨ ਧੀਰ ਬਡੋ ਲਖ ਪਾਯੋ।*
*ਲਾਗਤ ਹੀ ਪਾਰ ਭਯੋ ਬਰਛਾ ਬਖਾਨ ਤਾਹਿ ਐਸੋ ਕਰਰਾਨੋ ਚੀਕ ਚੁਹਕਤ ਸਿਧਾਰੀਐ।*[78]

*ਗੁਰੂ ਕੀਆਂ ਸਾਖੀਆ* ਕਿਰਤ ਕਵੀ ਸਰੂਪ ਸਿੰਘ ਕੋਸ਼ਿਸ਼, ਵਿਚ ਇਸ ਦਾ ਜਿਕਰ ਇਉਂ ਆਇਆ ਹੈ : "ਵਜੀਰ ਪਰਮਾਨੰਦ ਨੇ ਕਿਹਾ ਕਿ ਗੁਰੂ ਕੇ ਸਾਤ ਕਿਲੋਂ ਮੇ ਸੇ ਲੋਹ ਗੜ੍ਹ ਕੇ ਕਿਲੇ ਕੇ ਸਿੱਖੋਂ ਗੈਲ ਲਰੀ ਜਾਏ ਠੀਕ ਰਹੇਗੀ। ਦੇਖਨਾ ਅਬ ਯਹ ਹੈ ਕਿ ਲੋਹ ਗੜ੍ਹ ਕਿਲੇ ਕਾ ਦਰਵਾਜਾ ਬੜਾ ਮਜਬੂਤ ਹੈ ਤੇ ਇਸੇ ਕੈਸੇ ਤੋੜਾ ਜਾਏਗਾ।....ਵਜੀਰ ਪਾਮਾਨੰਦ ਫਿਰ ਬੋਲਾ....ਸੁਬਹ ਏਕ ਹਾਥੀ ਜਿਸੇ ਮਦ ਪਿਲਾਏ ਤਿਆਰ ਕੀਆ ਜਾਏ ਤੇ ਉਸ ਕੇ ਸਿਰ ਪੇ—ਏਕ ਜਾਂ ਦੋਇ ਫੁਲਾਦੀ ਤਵੀਆ ਬਾਂਧ ਉਸ ਤੇ ਦੋਧਾਰੀ ਸਾਂਗ ਖੀਂਚ ਕੇ ਬਾਂਧ ਦੀ ਜਾਏ ਤੋਂ ਅਛਾ ਰਹੇਗਾ।"[79]

"ਕਿਲਾ ਅਨੰਦ ਗੜ ਮੇਂ ਸੰਧਿਆ ਕੇ ਬਾਦ ਸੂਹੀਏ ਸਿੱਖ ਚਤਰ ਸਿੰਘ ਬੈਰਾੜ ਨੇ ਆਇ ਆਜ ਕੀ ਸਾਰੀ ਵਿਥਿਆ ਸੁਣਾਈ। ਭਾਈ ਆਲਮ ਸਿੰਘ ਨਚਨਾ ਬੋਲਾ, ਜੀ ਗਰੀਬ ਨਿਵਾਜ। ਇਨ੍ਹਾਂ ਤੋਂ ਬਤਾਈਏ ਕਿ ਸੁਬਹ ਜਿਹੜੀ ਬਲਾ ਕਿਲਾ ਲੋਹ ਗੜ੍ਹ ਤੇ ਆਏ ਰਹੀ ਹੈ ਇਸ ਕਾ ਟਾਕਰਾ ਕੌਣ ਕਰੇਗਾ।....ਸਤਿਗੁਰਾਂ ਚਤਰ ਸਿੰਘ ਸੇ ਖਬਰ ਪਾਇ ਲਾਗੇ ਦਰਬਾਰ ਮੇ ਚਵੀਂ ਪਾਸੀ ਦੇਖਾ ਕਿ ਹਾਥੀ ਕੇ ਮੁਕਾਬਲੇ ਮੇਂ ਕੌਣ ਸਾ ਯੋਧਾ ਭੇਜਾ ਜਾਏ। ਲਾਲ ਸਿੰਘ ਆਦਿ ਪਚੀਸ ਸਿੱਖ ਜਿਹੜੇ ਰਾਤਰੀ ਕੇ ਸਮੇਂ ਗੁਰੂ ਜੀ ਕੇ ਪਲੰਗ ਕੀ ਸੇਵਾ ਮੇਂ ਰਹਿਤੇ ਥੇ, ਇਨ ਮੇਂ ਭਾਈ ਬਚਿਤਰ ਸਿੰਘ ਕੀ ਤਰਫ ਨਿਗਾਹ ਜਾਇ ਪੁਈ। ਬਚਨ ਹੋਆ ਸਿੰਘਾ। ਕਿਲਾ ਲੋਹ ਗੜ੍ਹ ਮੇਂ ਜਾਇ ਰਾਜਯੋਂ ਕਾ ਆਇ ਰਹਾ ਮਦਮਸਤ ਹਾਥੀ ਦਾ ਸਾਹਮਨਾ ਕਰਨਾ ਹੈ ਤਿਆਰੀ ਕਰੀਏ।....ਬਚਿਤਰ ਸਿੰਘ ਗੁਰੂ ਜੀ ਕਾ ਹੁਮ ਪਾਇ ਅਰਦਾਸ ਕਰ ਕੇ ਕਿਲਾ ਲੋਹ ਗੜ੍ਹ ਦੀ ਤਰਫ ਆਇਆ।"[80] ਇਸ ਦੇ ਨਾਲ ਹੀ ਦੁਸ਼ਮਣ ਨੇ ਮਸਤ ਹਾਥੀ ਦੇ ਪਿੱਛੇ ਇਕ ਤਕੜੀ ਫੌਜ ਵੀ ਭੇਜੀ ਸੀ ਤਾਂ ਕਿ ਹਾਥੀ ਵਲੋਂ

78. *ਗੁਰ ਬਿਲਾਸ ਪਾਤਸ਼ਾਹੀ 10*, ਪੰਨੇ 164-66.
79. ਸਾਖੀ 66ਵੀਂ।
80. *ਉਕਤ*, ਸਾਖੀ 67-68ਵੀਂ।

ਕਿਲੇ ਦਾ ਦਰਵਾਜਾ ਤੋੜੇ ਜਾਣ ਦੀ ਸੂਰਤ ਵਿਚ ਇਹ ਫੌਜ ਤੁਰੰਤ ਕਿਲੇ ਵਿਚ ਦਾਖਲ ਹੋ ਜਾਏ। ਗੁਰ ਜੀ ਨੇ ਇਸ ਫੋਜ ਦਾ ਮੁਕਾਬਲਾ ਕਰਨ ਲਈ ਭਾਈ ਉਦੈ ਸਿੰਘ ਦੀ ਕਮਾਂਡ ਹੇਠ ਇਕ ਜੱਥਾ ਭੇਜਿਆ। "ਸਤਿਗੁਰਾਂ ਦਾ ਬਚਨ ਸੁਨ ਕੇ ਭਾਈ ਉਦੈ ਸਿੰਘ ਸਾਵੇ ਆਏ ਖਲਾ ਹੂਆ, ਹਾਥ ਬਾਂਧ ਬੋਲਾ ਕਿ ਜਿਵੇਂ ਗਾਵਰ ਕੀ ਮਰਜੀ ਹਾਜਰ ਹਾਂ। ਗੁਰੂ ਜੀ ਨੇ ਇਸੇ ਦੂਜਾ ਬਰਛਾ ਦੀਆ। ਉਦੈ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ ਤੇ ਅਸਵਾਰ ਹੋਇ ਕਿਲਾ ਲੋਹਗੜ੍ਹ ਮੇਂ ਆਇ ਪਹੁੰਚਾ। ਕਿਲਾ ਲੋਹਗੜ੍ਹ ਕੇ ਭਾਈ ਸ਼ੇਰ ਸਿੰਘ ਤੇ ਨਾਹਰ ਸਿੰਘ ਨੇ ਇਨ ਕੇ ਉਪਰੰਤ ਭਾਈ ਮਨੀ ਸਿੰਘ ਕੋ ਇਸ ਕੇ ਗੈਲ ਹੋਰ ਗਿਣਤੀ ਕੇ ਜੋਧੇ ਦੇ ਕੇ ਕਿਲਾ ਲੋਹ ਗੜ੍ਹ ਮੇਂ ਭੇਜ ਦੀਆ।

"ਉਧਰ ਸਵਾ ਪਹਿਰ ਦਿਹੁੰ ਚੜੇ ਰਾਜਾ ਅਜਮੇਰ ਚੰਦ ਕਹਿਲੂਰੀ ਬਮੈ ਫੌਜ ਕਿਲਾ ਲੋਹਗੜ੍ਹ ਕੇ ਨਜਦੀਕ ਆਇ ਪਹੁੰਚਾ। ਭਾਈ ਬਚਿਤਰ ਸਿੰਘ ਨੇ ਦੇਖਾ, ਸਮਾਂ ਨੇੜ ਆਇ ਢੁਕਾ ਹੈ। ਪਿਰਥਮੇ ਅਰਦਾਸ ਕਰ ਕੇ ਤੇ ਸਾਥੀ ਸਿੰਘਾ ਸੇ ਆਗਿਆ ਲੈ ਘੋੜੇ ਤੇ ਅਸਵਾਰ ਹੋਇ ਕਿਲਾ ਲੋਹਗੜ੍ਹ ਸੇ ਬਾਹਰ ਆਇਆ। ਇਸ ਨੇ ਦੇਖਾ ਕਿ ਹਾਥੀ ਪੀਛੇ ਰਾਜਾ ਕੇਸਰੀ ਚੰਦ ਜਸਵਾਰੀਆ ਬੜੀ ਤੇਜੀ ਸੇ ਕਿਲਾ ਲੋਹਗੜ੍ਹ ਕੀ ਤਰਫ ਨੂ ਆ ਰਿਹਾ ਹੈ। ਬਚਿਤਰ ਸਿੰਘ ਸਤਿ ਸਿਰੀ ਅਕਾਲ ਦਾ ਜੈਕਾਰਾ ਗਜਾਇ ਆਖ ਕੀ ਫੋਰ ਮੇ ਬਿਜਲੀ ਕੀ ਤਰਹ ਘੋੜੇ ਕੀ ਰਕਾਬੋਂ ਮੇਂ ਪੈਰ ਪਾਇ ਕੇ ਐਸੇ ਜੋਰ ਸੇ ਹਾਥੀ ਕੇ ਮਸਤਕ ਮੇ ਬਰਛਾ ਮਾਰਾ ਕਿ ਉਸ ਕੇ ਮਾਥੇ ਕੀਆਂ ਤਵੀਆਂ ਵਿੰਨ ਕੇ ਬੀਚ ਫਸ ਗਿਆ। ਬਚਿਤਰ ਸਿੰਘ ਨੇ ਤੇਜੀ ਸੇ ਜੋਰ ਕੇ ਸਾਥ ਬਰਛਾ ਹਾਥੀ ਕੇ ਮਸਤਕ ਸੇ ਖੀਚਾ ਹਾਥੀ ਚਿੰਗਾਰਤਾ ਹੂਆ ਪਾਛੇ ਕੀ ਤਰਫ ਮੁੜ ਆਇਆ। ਇਸੇ ਸਿਰ ਨਾਲ ਬਾਧੀ ਤੇਗ ਸੇ ਤੇ ਪਾਉ ਗੈਲ ਲਤਾੜ ਕੇ ਕਈ ਪਰਬਤੀ ਜਮਪੁਰੀ ਰਵਾਨਾ ਕਰ ਦੀਏ। ਇਹ ਦੇਖ ਭਾਈ ਉਦੈ ਸਿੰਘ ਜੋ ਕਿਲਾ ਲੋਹ ਗੜ੍ਹ ਦੇ ਦਰਵਾਜੇ ਮੇ ਘੋੜੇ ਤੇ ਅਸਵਾਰ ਹੋਇ ਦੇਖ ਰਹਾ ਥਾ, ਸਤਿ ਸਿਰੀ ਅਕਾਲ ਦਾ ਜੈਕਾਰਾ ਬੁਲਾਇ ਘੋੜੇ ਸੇ ਅਡੀ ਮਾਰ ਕਰ ਕੇਸਰੀ ਚੰਦ ਕੇ ਸਾਵੇਂ ਜਾਇ ਖਲਾ ਹੂਆ ਔਰ ਆਪਣੇ ਏਕ ਵਾਰ ਸੇ ਕੇਸਰੀ ਚੰਦ ਕਾ ਸੀਸ ਧੜ ਸੇ ਜੁਦਾ ਕਰ ਦੀਆ।[81]

ਭਾਈ ਸੰਤੋਖ ਸਿੰਘ ਜੀ ਨੇ ਵੀ ਮਸਤ ਹਾਥੀ ਦਾ, ਕਿਲਾ ਲੋਹ ਗੜ੍ਹ ਸਾਹਿਬ ਵਿਖੇ ਹੀ ਆਉਣਾ ਲਿਖਿਆ ਹੈ। ਭਾਈ ਸਾਹਿਬ ਲਿਖਦੇ ਹਨ ਕਿ ਰਾਜਾ ਕੇਸਰੀ ਚੰਦ ਨੇ ਪਰਤਿਗਿਆ ਕਰ ਲਈ ਸੀ ਕਿ ਉਹ ਦਿਨ ਛਿਪਦੇ ਤੋਂ ਪਹਿਲਾਂ-ਪਹਿਲਾਂ ਕਿਲਾ ਲੋਹਗੜ੍ਹ ਨੂੰ ਫਤਿਹ ਕਰ ਲਵੇਗਾ। ਜੇ ਇਹ ਕੰਮ ਕਰਨ ਵਿਚ ਅਸਫਲ ਰਿਹਾ ਤਾਂ ਮੁੜ ਕੇ ਆ ਕੇ ਰਾਜਿਆਂ ਨੂੰ ਮੂੰਹ ਨਹੀਂ ਦਿਖਾਵੇਗਾ। ਉਹ ਬਾਕੀ ਰਾਜਿਆਂ ਨੂੰ ਪਰੇਰਦਾ ਹੈ ਕਿ ਇਕੱਠੇ ਹੋ ਕੇ ਹਮਲਾ ਕਰੋ ਅਤੇ ਲੋਹ ਗੜ੍ਹ ਨੂੰ ਜਿੱਤ ਲਓ।

*ਪ੍ਰਾਤਿ ਹੋਤਿ ਹੇਰਹੁ ਰਣ ਮੇਰਾ। ਲਿਹੁ ਸਭ ਕੋ ਦਲ ਸੰਗ ਘਨੇਰਾ।*
*ਰਵਿ ਅਸਤਨ ਤੇ ਪੂਰਬ ਜਬੈ। ਜੇ ਨਹਿ ਲੋਹਗੜ੍ਹ ਤੋੜੋਂ ਤਬੈ।*
*ਤੋ ਨਿਜਪਤ ਤੇ ਜਨਮਯੋ ਨਾਹੀ। ਮੁਖ ਨ ਦਿਖਾਵਹੁ ਰਾਜਨ ਮਾਹੀ।*[82]

ਭਾਈ ਸੁੱਖਾ ਸਿੰਘ ਵੀ ਲੋਹ ਗੜ੍ਹ ਵਿਖੇ ਹੀ ਮਸਤ ਹਾਥੀ ਨੂੰ ਭੇਜਿਆ ਦਸਦਾ ਹੈ :

---

81. ਉਕਤ, ਸਾਖੀ 68ਵੀਂ।
82. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ*, ਪੰਨੇ 5292-5314.

*ਤਿਹ ਨਾਇਕ ਕੋ ਇਹ ਭਨ ਪੂਤਾ। ਸਿੰਘ ਬਚਿਤ੍ਰ ਅਧਿਕ ਅਵਧੂਤਾ।*
*ਤਾ ਕੇ ਭਾਗ ਜਗੇ ਜਬ ਆਈ। ਸ੍ਰੀ ਅਸਪਾਨ ਜੁ ਯੌ ਫੁਰਮਾਈ।*

——— ——— ———

*ਚਲ ਤੁਮ ਗਢ ਲੋਹ ਮੱਧਿਜਾਵਹੁ। ਮੱਤ ਦੁਰਦਸਿਊ ਜੁੱਧ ਮਚਾਵਊ।*
*ਰਾਜੇ ਤੁਰਕ ਕੋਪ ਬਡ ਕੇ ਹੈ। ਮਤੈ ਮਤੰਗ ਵਾਰ ਗੜ ਵਢੇਹੈ।*[83]

ਕਵੀ ਬੀਰ ਸਿੰਘ ਬਲ ਵੀ ਇਸੇ ਮਤ ਦੀ ਹੀ ਪੁਸ਼ਟੀ ਕਰਦਾ ਹੈ :

*ਸਿੰਘ ਗੋਬਿੰਦ ਅਨੰਦਪੁਰੇ ਇਤ ਸਿੰਘ ਬਚਿਤ੍ਰ ਜੁ ਮਸਤ ਬਨਾਇਯੋ।*
*ਕੁੰਤਲ ਕੋਟ ਦਇਆ ਸਿੰਘ ਜੂ ਪੁਰੁ ਹਾਟ ਬਾਜਾਰ ਅਭੇ ਕੇ ਬਸਾਇਯੋ।*
*ਲੋਹ ਗੜ੍ਹ ਬਰ ਬੀਰ ਮਨੀ ਸਿੰਘਮਦ੍ਰ ਜਏ ਭਟ ਤੀਰ ਬੁਲਾਇਯੋ।*
*ਢਾਲ ਕ੍ਰਿਪਾਨ ਬੰਦੂਕ ਕਮਾਨ ਦਏ ਸਭ ਆਯੁਧਮਾਨ ਬਢਾਇਯੋ।*

——— ——— ———

*ਲੋਹਿ ਗਢੌ ਚਢ ਬੀਰ ਮਨੀ ਸਿੰਘ ਜਾਤ ਘਨੇ ਘਰ ਬੀਚ ਹੀ ਘੇਰੇ।*
*ਅੱਦ੍ਰ ਪਤੀ ਭਟ ਮੱਦ੍ਰ ਪਤੀ ਪਦ ਗੰਗ ਕੇ ਤੀਰ ਪਏ ਭਟ ਭੇਰੇ।*[84]

ਮਸਤ ਹਾਥੀ ਨੂੰ ਭੇਜਣ ਵਾਲੀ ਘਟਨਾ ਨੂੰ ਕੁਝ ਲੇਖਕਾਂ ਵਲੋਂ ਕਿਲਾ ਆਨੰਦਗੜ੍ਹ ਨਾਲ ਵੀ ਜੋੜਿਆ ਜਾਂਦਾ ਹੈ।[85] ਪਰ ਇਹ ਠੀਕ ਨਹੀਂ ਹੈ। ਅਸਲ ਵਿਚ ਇਹ ਭੁਲੇਖਾ ਇਸ ਕਰ ਕੇ ਪਿਆ ਹੈ ਕਿ ਇਕ ਤਾਂ ਇਹ ਕਿ ਆਨੰਦਗੜ੍ਹ ਦਾ ਕਿਲਾ ਬਹੁਤ ਮਜਬੂਤ ਸੀ ਇਸ ਲਈ ਇਹ ਸਮਝ ਲਿਆ ਗਿਆ ਕਿ ਹਾਥੀ ਨੂੰ ਸਿਰਫ ਇਸੇ ਕਿਲੇ ਨੂੰ ਹੀ ਤੋੜਨ ਲਈ ਭੇਜਿਆ ਗਿਆ ਸੀ। ਦੂਜਾ ਇਹ ਕਿ ਜਿਨ੍ਹਾਂ ਲੇਖਕਾਂ ਨੇ ਇਸ ਘਟਨਾ ਨੂੰ ਬਿਆਨ ਕੀਤਾ ਹੈ ਉਨ੍ਹਾਂ ਵਿਚੋਂ ਕੁਝ ਇਕ ਨੇ ਕਿਲਾ ਲੋਹਗੜ੍ਹ ਦੇ ਨਾਲ-ਨਾਲ ਕਿਲਾ ਆਨੰਦ ਗੜ੍ਹ ਦਾ ਵੀ ਹਵਾਲਾ ਦਿੱਤਾ ਹੈ।[86] ਭਾਵ ਇਸ ਦਾ ਸਿਰਫ ਇਹ ਸੀ ਕਿ ਦਸਮ ਪਾਤਸ਼ਾਹ ਕਿਲਾ ਆਨੰਦਗੜ੍ਹ ਤੋਂ ਹੀ ਸਾਰੇ ਯੁਧ ਦੀ ਨਿਗਰਾਨੀ ਕਰਦੇ ਸਨ। ਕਿਲਾ ਲੋਹ ਗੜ੍ਹ ਦੀ ਸਾਰੀ ਲੜਾਈ ਆਨੰਦਗੜ੍ਹ ਤੋਂ ਦੇਖੀ ਜਾ ਸਕਦੀ ਸੀ। ਇਸ ਲਈ ਜਦੋਂ ਮਸਤ ਹਾਥੀ ਨੂੰ ਕਿਲਾ ਲੋਹਗੜ੍ਹ ਵਲ ਤੋਰਿਆ ਗਿਆ ਤਾਂ ਗੁਰੂ ਸਾਹਿਬ ਇਹ ਸਭ ਕੁਝ ਕਿਲਾ ਆਨੰਦਗੜ੍ਹ ਤੋਂ ਹੀ ਦੇਖ ਰਹੇ ਸਨ। ਉਥੋਂ ਹੀ ਹਦਾਇਤਾਂ ਭੇਜ ਰਹੇ ਸਨ ਕਿ ਹਾਥੀ ਨੂੰ ਕਿਸੇ ਤਰੀਕੇ ਨਾਲ ਮਾਰ ਭਜਾਉਣਾ ਹੈ।

ਕਿਲਾ ਆਨੰਦਗੜ੍ਹ ਦੀ ਸਥਿਤੀ ਐਸੀ ਸੀ ਕਿ ਇਥੇ ਹਾਥੀ ਭੇਜਿਆ ਹੀ ਨਹੀਂ ਜਾ ਸਕਦਾ ਸੀ। ਕਿਉਂਕਿ ਬਾਕੀ ਦੇ ਕਿਲੇ ਇਸ ਤੋਂ ਕੁਝ ਫਰਕ ਨਾਲ ਸਨ ਜਿਥੇ ਕਿ ਸਿੰਘਾਂ ਦੇ ਜੱਥੇ ਦੁਸ਼ਮਣ ਦੇ ਸਾਹਮਣੇ ਅੜੇ ਬੈਠੇ ਸਨ। ਆਨੰਦਗੜ੍ਹ ਤਕ ਦੁਸ਼ਮਣ ਤਦ ਹੀ ਪਹੁੰਚੇਗਾ ਜੇਕਰ ਉਹ

83. *ਗੁਰ ਬਿਲਾਸ ਪਾਤਸ਼ਾਹੀ 10*, ਪੰਨਾ 608.
84. ਵੀਰ ਸਿੰਘ ਬੱਲ, *ਸਿੰਘ ਸਾਗਰ* (1827 ਈ.), ਪੰਜਾਬੀ ਯੂਨੀ., ਪਟਿਆਲਾ, 1986, ਤਰੰਗ ਯਾਰਵਾਂ।
85. ਮਿਸਾਲ ਦੇ ਤੌਰ 'ਤੇ ਦੇਖੋ ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 100.
86. ਇਹ ਗਲ ਸਿੰਘ ਸਾਗਰ ਦੇ ਕਰਤਾ ਕਵੀ ਵੀਰ ਸਿੰਘ ਬਲ, ਵਿਚ ਸਾਫ ਤੌਰ 'ਤੇ ਦੇਖੀ ਜਾ ਸਕਦੀ ਹੈ। ਕਵੀ ਇਸ ਘਟਨਾ ਨੂੰ ਬਿਆਨ ਕਰਨ ਲਗਿਆਂ ਦੋਹਾਂ ਕਿਲਿਆਂ ਦੇ ਨਾਵਾ ਨੂੰ ਹੀ ਵਰਤੀ ਜਾਂਦਾ ਹੈ ਭਾਵੇਂ ਕਿ ਇਸ ਦਾ ਮਨੋਰਥ ਸਿਰਫ ਇਹੀ ਦਸਣਾ ਹੈ ਕਿ ਹਾਥੀ ਲੋਹਗੜ ਵਿਖੇ ਹੀ ਭੇਜਿਆ ਗਿਆ ਸੀ ਅਤੇ ਗੁਰੂ ਸਾਹਿਬ ਆਨੰਦਗੜ੍ਹ ਤੋ ਹਦਾਇਤਾਂ ਦੇ ਰਹੇ ਸਨ। ਪਰ ਇਸ ਨਾਲ ਭੁਲੇਖਾ ਪੈ ਜਾਂਦਾ ਹੈ। ਦੇਖੋ ਤਰੰਗ ਯਾਰਵਾਂ।

ਪਹਿਲਾਂ ਬਾਕੀ ਦੇ ਕਿਲਿਆਂ ਨੂੰ ਫਤਿਹ ਕਰਦਾ ਹੈ। ਬਾਕੀ ਦੇ ਕਿਲੇ ਫਤਿਹ ਨਹੀ ਹੋ ਸਕੇ ਅਤੇ ਇਸ ਸੂਰਤ ਵਿਚ ਹਾਥੀ ਆਨੰਦਗੜ੍ਹ ਤਕ ਪਹੁੰਚ ਹੀ ਨਹੀ ਸਕਦਾ ਸੀ।

ਅਜ ਕਲ ਇਹ ਕਿਲਾ ਬਿਲਕੁਲ ਢਹਿ ਢੇਰੀ ਹੋ ਚੁਕਿਆ ਹੈ। ਭਾਈ ਕਾਨ੍ਹ ਸਿੰਘ ਲਿਖਦੇ ਹਨ, "ਲੋਹਗੜ੍ਹ ਕਿਲਾ ਸ਼ਹਿਰ ਆਨੰਦਪੁਰ ਤੋਂ ਨੈਰਤ ਕੋਣ ਵਿਚ ਇਕ ਮੀਲ ਦੇ ਕਰੀਬ ਗੁਰੂ ਦਸਮ ਪਾਤਸ਼ਾਹ ਜੀ ਦਾ ਗੁਰਦੁਆਰਾ ਹੈ। ਸਤਿਗੁਰੂ ਜੀ ਨੇ ਸ੍ਰੀ ਆਨੰਦਪੁਰ ਦੇ ਬਚਾਓ ਲਈ ਇਹ ਦ੍ਰਿੜ੍ਹ ਕਿਲਾ ਬਣਵਾਇਆ ਸੀ। ਇਹ ਕਿਲਾ ਦਰਿਆ ਸਤਲੁਜ ਦੀ ਢਾਹ ਅਤੇ ਸਿੱਖਾਂ ਦੀ ਅਣਗਹਿਲੀ ਕਾਰਨ ਢਹਿ ਚੁਕਾ ਹੈ, ਹੁਣ ਛੋਟਾ ਜਿਹਾ ਦਰਬਾਰ ਦੇਖਣ ਵਿਚ ਆਉਂਦਾ ਹੈ। ਗੁਰਦੁਵਾਰੇ ਨਾਲ ਤਿੰਨ ਘੁਮਾਉਂ ਜਮੀਨ ਹੈ।"[87] ਇਸ ਸਮੇਂ ਇਸ ਥਾਂ 'ਤੇ ਬਹੁਤ ਖੂਬਸੂਰਤ ਅਤੇ ਗੋਲਾਈਦਾਰ ਇਮਾਰਤ ਵਾਲਾ ਗੁਰਦੁਆਰਾ ਸਸ਼ੋਭਤ ਹੈ। ਇਸ ਦਾ ਪਰਬੰਧ ਤਖ਼ਤ ਸਾਹਿਬ ਦੇ ਨਾਲ ਹੀ ਸ਼ਰੋਮਣੀ ਗੁਰਦੁਆਰਾ ਪਰਬੰਧ ਕਮੇਟੀ ਦੇ ਪਾਸ ਹੈ।

**ਕਿਲਾ ਹੋਲ ਗੜ੍ਹ ਸਾਹਿਬ** : ਇਹ ਕਿਲਾ ਪਿੰਡ ਅਗਮਪੁਰ ਵਿਖੇ ਸਥਿਤ ਹੈ। ਪਿੰਡ ਅਗਮਪੁਰ, ਨੰਗਲ ਜਾਣ ਵਾਲੀ ਮੁੱਖ ਸੜਕ ਉਪਰ ਆਨੰਦਪੁਰ ਸਾਹਿਬ ਤੋਂ ਤਕਰੀਬਨ ਡੇਢ ਕੁ ਕਿਲੋਮੀਟਰ ਦੀ ਵਿਥ 'ਤੇ ਸਥਿਤ ਹੈ। ਇਸ ਨੂੰ ਕਿਲਾ ਅਗਮਪੁਰ ਜਾਂ ਅਗਮਗੜ੍ਹ ਵੀ ਕਹਿ ਦਿੱਤਾ ਜਾਂਦਾ ਹੈ। ਕਿਲਾ ਲੋਹ ਗੜ੍ਹ ਤੋਂ ਇਸ ਦਾ ਫਾਸਲਾ ਇਕ ਕਿਲੋਮੀਟਰ ਦੇ ਕਰੀਬ ਹੈ। ਇਕ ਕਿਲੋਮੀਟਰ ਦੀ ਵਿਥ 'ਤੇ ਹੀ ਇਥੋਂ ਪਛਮ ਵਾਲੇ ਪਾਸੇ ਕਿਲਾ ਫਤਿਹਗੜ੍ਹ ਸਾਹਿਬ ਹੈ। ਇਸ ਤਰ੍ਹਾਂ ਆਨੰਦਪੁਰ ਸਾਹਿਬ ਦੀ ਪੂਰਬੀ-ਦੱਖਣੀ ਅਤੇ ਪੱਛਮੀ ਸੀਮਾ ਇਨ੍ਹਾਂ ਤਿੰਨ ਕਿਲਿਆਂ ਨਾਲ ਬਿਲਕੁਲ ਸੁਰਖਿਅਤ ਬਣਾ ਦਿੱਤੀ ਗਈ ਸੀ।

ਜਾਪਦਾ ਹੈ ਕਿ ਜਦੋਂ 1694 ਈਸਵੀ ਵਿਚ ਸਹਿਜਾਦਾ ਰੁਸਤਮ ਖਾਂ ਨੇ ਆਨੰਦਪੁਰ ਸਾਹਿਬ 'ਤੇ ਹਮਲਾ ਕੀਤਾ ਸੀ ਤਾਂ ਇਸ ਪਾਸਿਓਂ ਹੀ ਕੀਤਾ ਸੀ ਅਤੇ ਉਸ ਸਮੇਂ ਇਧਰ ਕੋਈ ਕਿਲਾ ਨਹੀ ਸੀ। ਦੁਸਮਣ ਹਮਲਾ ਕਰਦਾ ਹੋਇਆ ਸਹਿਰ ਦੇ ਬਾਹਰਵਾਰ ਚਲ ਰਹੇ ਇਕ ਨਾਲੇ ਉਪਰ ਆ ਪਹੁੰਚਿਆ ਸੀ। ਇਸ ਨਾਲੇ ਨੂੰ ਹੀ ਚਰਨ ਗੰਗਾ ਵੀ ਕਿਹਾ ਜਾਂਦਾ ਹੈ। ਨਾਲੇ 'ਤੇ ਪਹੁੰਚਣ ਸਮੇਂ ਗੁਰੂ ਜੀ ਦੇ ਇਕ ਪਹਿਰਾ ਦੇ ਰਹੇ ਸਿੰਘ, ਆਲਿਮ ਸਿੰਘ ਨੂੰ ਜਦ ਇਸ ਹਮਲਾਵਰ ਦਾ ਪਤਾ ਲਗਿਆ ਤਾਂ ਉਸ ਨੇ ਝਟ ਗੁਰੂ ਜੀ ਨੂੰ ਜਾਣੂ ਕਰਵਾਇਆ ਅਤੇ ਸਿੰਘ, ਇਕ ਦਮ ਤਿਆਰ ਹੋ ਦੁਸ਼ਮਣ ਨੂੰ ਆ ਟਕਰੇ। ਪਰ ਦੁਸਮਣ ਨਾਲੇ ਨੂੰ ਪਾਰ ਨਹੀ ਸੀ ਕਰ ਸਕਿਆ। ਇਸ ਤਰ੍ਹਾਂ ਨਾਲੇ ਦਾ ਸਭ ਤੋਂ ਵਡਾ ਅੜਿਕਾ ਹੋਣ ਕਰ ਕੇ ਦੁਸ਼ਮਣ ਬਿਨਾਂ ਲੜਿਆਂ ਹੀ ਭਜ ਗਿਆ ਸੀ। ਗੁਰੂ ਜੀ ਨੇ ਇਸ ਦਾ ਜਿਕਰ 'ਬਚਿੱਤ੍ਰ ਨਾਟਕ' ਵਿਚ ਇਉਂ ਕੀਤਾ ਹੈ :

*ਦਵੈਕ ਘਰੀ ਬੀਤੀ ਨਿਸਿ ਜਬੈ। ਚੜਤ ਕਰੀ ਖਾਨਨ ਮਿਲਿ ਤਬੈ।*
*ਜਬ ਦਲ ਪਾਰ ਨਦੀ ਕੇ ਆਯੋ। ਆਨ ਆਲਮੇ ਹਮੈ ਜਗਾਯੋ।*
*ਸੋਰੁ ਪਰਾ ਸਭ ਹੀ ਨਰ ਜਾਗੇ। ਗਹਿਸਹਿ ਸਸਤ੍ਰ ਬੀਰ ਰਿਸ ਪਾਗੇ।*

—— —— ——

*ਨਦੀਯੰ ਲਖਿਯੋ ਕਾਲ ਰਾਤੀ ਸਮਾਨੰ। ਕਰੋ ਸੂਰਮਾ ਸੀਤ ਪ੍ਰਿੰਗ ਪ੍ਰਮਾਨੰ।*[88]

---

87 *ਮਹਾਨ ਕੋਸ਼*, ਪੰਨਾ 101.
88. ਧਿਆਇ ਦਸਵਾ, ਬੰਦ 2-3-6.

ਇਹ ਹਮਲਾ ਸੰਭਵ ਤੌਰ 'ਤੇ ਅਗਮਪੁਰ ਵਾਲੀ ਸਾਈਡ ਵਲੋਂ ਹੀ ਹੋਇਆ ਸੀ ਅਤੇ ਅਗੇ ਤੋਂ ਇਥੇ ਕਿਲਾ ਉਸਾਰ ਕੇ ਇਸ ਰਸਤੇ ਨੂੰ ਅਗਲੇ ਹਮਲਿਆ ਤੋਂ ਸੁਰੱਖਿਅਤ ਕੀਤਾ ਗਿਆ ਸੀ।

ਗੁਰੂ ਸਾਹਿਬ ਇਸ ਕਿਲੇ ਵਿਚ ਮੁੱਖ ਤੌਰ 'ਤੇ ਹੋਲੇ ਮਹਲੇ ਸਮੇਂ ਸਿੰਘਾ ਦੇ ਜੰਗੀ ਕਰਤਵ ਕਰਾਇਆ ਕਰਦੇ ਸਨ। ਇਸ ਲਈ ਇਸ ਦਾ ਨਾਂ ਕਿਲਾ ਹੋਲ ਗੜ੍ਹ ਸਾਹਿਬ ਪੈ ਗਿਆ ਸੀ। ਪੰਡਿਤ ਤਾਰਾ ਸਿੰਘ ਨਰੋਤਮ ਲਿਖਦਾ ਹੈ, "ਈਹਾਂ ਗੁਰੂ ਮਹਾਰਾਜ ਹੋਲੀ ਖੇਲਤੇ ਥੇ। ਲੋਹ ਗਢ ਗੁਰ ਥਾਨ ਸੇ ਹੋਲ ਗਢ ਪੌਨ ਕੋਸ ਉਤਰ ਹੈ।"[89]

ਭੱਟ ਵਹੀ ਤਲਾਉਂਡਾ ਪਰਗਨਾ ਜੀਂਦ ਖਾਤਾ ਜਲਹਾਨੋਂ ਕਾ ਵਿਚ ਇਸ ਤਰ੍ਹਾਂ ਜਿਕਰ ਆਇਆ ਹੈ :

*"ਬਾਘ ਸਿੰਘ ਬੇਟਾ ਰਾਇ ਸਿੰਘ ਕਾ ਪੋਤਾ ਮਾਈ ਦਾਸ ਕਾ ਅਤੇ ਬਾਬਾ ਸਿੰਘ ਬੇਟਾ ਨਾਨੂੰ ਸਿੰਘ ਕਾ ਪੋਤਾ ਬਾਸੇ ਕਾ ਸਾਲ ਸਤਰਾ ਸੈ ਸਤਵੰਜਾ ਭਾਦ੍ਵ ਪਰਵਿਸ਼ਟੇ ਇਕਤੀਸ ਸਨਿਚਰਵਾਰ ਕੇ ਦਿਨ ਗੁਰੂ ਕਾ ਬਚਨ ਪਾਇ ਅਗਮ ਗਢ ਕੇ ਮਲਹਾਨ ਪਰਗਨਾ ਅਗਮ ਪੁਰ ਪ੍ਰਬਤੀਓ ਸਾਥ ਘੋਰ ਯੁੱਧ ਕਰ ਕੇ ਸਮੇਂ ਮਾਥੇ ਜੂਝ ਕਰ ਸੁਆਸ ਦੀਏ।"*

ਗੁਰ ਕੀਆਂ ਸਾਖੀਆਂ ਵਿਚ ਹੋਲਾ ਮਹੱਲਾ ਮਨਾਏ ਜਾਣ ਦਾ ਜਿਕਰ ਇਸ ਤਰ੍ਹਾਂ ਆਇਆ ਹੈ : "ਇਸੀ ਵਰਖ ਪਿਛਲੇ ਸਾਲ ਕੀ ਤਰਹ ਹੋਲੀਆਂ ਕੇ ਦਿਹੁੰ ਮੇ ਕਿਲਾ ਹੋਲ ਗੜ੍ਹ ਕੇ ਨਜਦੀਕ ਬੜੀ ਚਹਲਿ ਪਹਿਲ ਹੁਈ। ਖਾਲਸਾ ਆਪਸ ਮੇਂ ਟੋਲੀਆਂ ਬਨਾਇ ਫਲਗੁਨ ਸੁਦੀ ਅਸ਼ਟਮੀ ਸੇ ਪੂਰਨਮਾਂ ਤੀਕ.....ਕਿਲਾ ਆਨੰਦ ਗੜ੍ਹ ਸੇ ਬਾਹਰ ਕਿਲਾ ਲੋਹ ਗੜ੍ਹ ਕੇ ਨਜਦੀਕ ਬੜੀਆਂ ਰੌਣਕਾਂ ਰਹੀਆਂ।.....ਇਸ ਉਪਰੰਤ ਖਾਲਸਾ ਹੋਲ ਗੜ੍ਹ ਕੀ ਤਰਫ ਆਇਆ। ਪਿਰਥਮੇ ਪਾਂਚ ਨਿਸ਼ਾਨਚੀ ਇਨ ਕੇ ਪੀਛੇ ਪਾਂਚ ਪਿਆਰੇ, ਜਿਨ ਕੇ ਹਾਥੋਂ ਮੇਂ ਲੰਮੀਆਂ ਕਿਰਪਾਨਾਂ ਪਕੜੀਆਂ ਹੋਈਆਂ ਸਨ.....ਇਸ ਤਰਹ ਖਾਲਸਈ ਦਰਿਆ ਠਾਠਾਂ ਮਾਰਦਾ ਹੋਇਆ ਪੂਰੇ ਜੋਬਨ ਸੇ ਹੋਲ ਗੜ੍ਹ ਕੇ ਮੈਦਾਨ ਮੇਂ ਜਾਇ ਪਹੁੰਚਾ।[90]

ਭਾਈ ਕਾਨ੍ਹ ਸਿੰਘ ਲਿਖਦਾ ਹੈ : "ਹੋਲ ਗੜ੍ਹ ਆਨੰਦਪੁਰ ਦਾ ਇਕ ਕਿਲਾ, ਇਸੇ ਥਾਂ ਦਸਮੇਸ਼ ਨੇ ਦੀਵਾਨ ਲਗਾ ਕੇ ਸੰਮਤ 1757 ਚੇਤ ਬਦੀ 1 ਨੂੰ ਹੋਲਾ ਮਹੱਲਾ ਖੇਡਣ ਦੀ ਰੀਤ ਚਲਾਈ।" *(ਮਹਾਨ ਕੋਸ਼, ਪੰਨਾ 283)*

ਇਸ ਕਿਲੇ ਦਾ ਵੀ ਅਜ ਕਲ ਕੋਈ ਨਾਂ ਨਿਸ਼ਾਨ ਨਹੀਂ ਪਰ ਇਥੇ ਇਸ ਸਮੇਂ ਬਹੁਤ ਸੁੰਦਰ ਗੁਰਦੁਆਰਾ ਸਸ਼ੋਭਤ ਹੈ।

**ਕਿਲਾ ਫਤਿਹਗੜ੍ਹ ਸਾਹਿਬ** : ਆਨੰਦਪੁਰ ਸਾਹਿਬ ਨਗਰ ਦੇ ਬਿਲਕੁਲ ਪੱਛਮ ਵਾਲੇ ਪਾਸੇ ਕਿਲਾ ਫਤਿਹਗੜ੍ਹ ਸਾਹਿਬ ਸਥਾਪਤ ਸੀ। ਇਸ ਰਾਹੀਂ ਨਗਰ ਦੇ ਪੱਛਮ ਵਲੋਂ ਆਉਂਦੇ ਰਸਤੇ ਨੂੰ ਦੁਸਮਣ ਦੇ ਹਮਲੇ ਤੋਂ ਬਚਾਇਆ ਗਿਆ ਸੀ। ਅਜ ਕਲ ਇਹ ਕਿਲਾ ਬਿਲਕੁਲ ਢਹਿ-ਢੇਰੀ ਹੋ ਚੁਕਿਆ ਹੈ। ਇਸ ਥਾਂ 'ਤੇ ਇਕ ਬਹੁਤ ਸੁੰਦਰ ਗੁਰਦੁਆਰਾ ਉਸਾਰਿਆ ਜਾ

---

89. *ਸ੍ਰੀ ਗੁਰ ਤੀਰਥ ਸੰਗ੍ਰਹਿ* (ਪੱਥਰ ਛਾਪ, ਪਹਿਲੀ), ਅੰਬਾਲਾ, 1884 ਈ., ਪੰਨਾ 110.
90. ਕ੍ਰਿਤ ਕਵੀ ਸਰੂਪ ਸਿੰਘ ਕੌਸਿਸ, ਸਾਖੀ 73ਵੀਂ।

ਰਿਹਾ ਹੈ। ਨਗਰ ਵਿਚੋਂ ਦੀ ਥਾਣੇ ਵਾਲੀ ਗਲੀ ਰਾਹੀਂ ਇਥੇ ਪਹੁੰਚਣ ਵਾਲਾ ਰਸਤਾ ਹੈ।

ਭਟ ਵਹੀ ਜਾਦੋ ਬੰਸੀਆਂ ਕੀ ਖਾਤਾ ਬੜਤੀਏ ਕਨਉਤੋਂ ਕਾ ਵਿਚ ਇਸ ਦਾ ਜਿਕਰ ਇਉਂ ਆਉਂਦਾ ਹੈ : "ਭਗਵਾਨ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ.... ਜਵਾਹਰ ਸਿੰਘ ਬੇਟਾ ਲਖੀਏ ਕਾ ਪੋਤਾ ਗੱਧੂ ਕਾ ਬੜਤੀਆ ਕਨਾਵਤ ਨੰਦ ਸਿੰਘ ਬੇਟਾ ਆਲਮ ਸਿੰਘ ਕਾ ਪੋਤਾ ਦਰੀਆ ਕਾ ਜਲਹਾਨਾ ਸਾਲ ਸਤਰਾਂ ਸੈ ਸਤਵੰਜਾ ਭਾਦ੍ਵਾ ਪਰਵਿਸ਼ਟੇ ਤੀਸ ਸੁਕਰਵਾਰ ਕੇ ਦਿਨ ਗੁਰੂ ਕਾ ਹੁਕਮ ਪਾਇ ਫਤਿਹਗੜ ਪਰਗਨਾ ਆਨੰਦਪੁਰ ਕੇ ਮਲਹਾਨ ਸਾਮੇਂ ਮਾਥੇ ਜੂਝ ਕਰ ਮਰੇ।"

ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ "ਫਤੇ ਗੜ੍ਹ ਕਿਲਾ, ਸ਼ਹਿਰ ਆਨੰਦਪੁਰ ਵਿਚ ਹੀ ਥਾਣੇ ਦੇ ਪਾਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਸਤਿਗੁਰੂ ਜੀ ਨੇ ਸ੍ਰੀ ਆਨੰਦਪੁਰ ਦੀ ਰਖਯਾ ਲਈ ਇਹ ਕਿਲਾ ਬਣਵਾਇਆ ਸੀ। ਇਹ ਕਿਲਾ ਹੁਣ ਢੈਹ ਚੁੱਕਾ ਹੈ।" *(ਮਹਾਨ ਕੋਸ਼, ਪੰਨਾ 101)*

**ਕਿਲਾ ਤਾਰਾ ਗੜ੍ਹ ਸਾਹਿਬ** : ਇਹ ਕਿਲਾ ਆਨੰਦਪੁਰ ਸਾਹਿਬ ਦੇ ਬਿਲਕੁਲ ਉਤਰ ਵਲ, ਨਗਰ ਤੋਂ ਸੱਤ ਕਿਲੋਮੀਟਰ ਦੀ ਵਿੱਥ 'ਤੇ ਸਥਿਤ ਹੈ। ਇਹ ਪਿੰਡ ਤਾਰਾ ਪੁਰ ਦੀ ਜੂਹ ਵਿਚ ਸੀ। ਅਜ ਕਲ ਸਿਰੀ ਦਸਮੇਸ਼ ਅਕੈਡਮੀ ਦੇ ਪਾਸ ਹੈ। ਆਮ ਤੌਰ 'ਤੇ ਇਸ ਕਿਲੇ ਦਾ, ਬਾਕੀ ਕਿਲਿਆਂ ਦਾ ਵਰਣਨ ਕਰਨ ਸਮੇਂ ਕੋਈ ਵਰਣਨ ਨਹੀਂ ਕੀਤਾ ਜਾਂਦਾ। ਇਸ ਦੇ ਸ਼ਾਇਦ ਇਹ ਕਾਰਨ ਹਨ : ਪਹਿਲਾ ਇਹ ਕਿ ਇਹ ਕਿਲਾ ਨਗਰ ਤੋਂ ਕਾਫੀ ਦੂਰ ਇਕ ਐਸੇ ਪਾਸੇ ਵਲ ਸਥਿਤ ਸੀ ਜਿਧਰ ਸਿੰਘਾਂ ਦੀ ਕੋਈ ਜਿਆਦਾ ਆਵਾਜਾਈ ਨਹੀਂ ਸੀ। ਦੂਜਾ, ਇਸ ਕਿਲੇ ਨਾਲ ਕਿਸੇ ਧਾਰਮਕ ਰਵਾਇਤ ਜਾਂ ਤਿਉਹਾਰ ਆਦਿ ਦੀ ਕੋਈ ਘਟਨਾ ਸਬੰਧਤ ਨਹੀਂ। ਇਸ ਲਈ ਇਸ ਦਾ ਜਿਕਰ ਹਰ ਸਮੇਂ ਦੀ ਕਾਰਵਾਈ ਵਿਚ ਨਹੀਂ ਆ ਸਕਿਆ। ਪਰ ਇਸ ਕਿਲੇ ਦੀ ਸਥਿਤੀ ਸੈਨਿਕ ਪੱਖੋਂ ਬਹੁਤ ਹੀ ਮਹੱਤਵਪੂਰਨ ਸੀ। ਕਿਉਂਕਿ ਇਹ ਧੁਰ ਕਹਿਲੂਰ ਦੀ ਰਿਆਸਤ ਦੇ ਅੰਦਰ ਜਾ ਕੇ ਉਸ ਰਸਤੇ ਉਪਰ ਉਸਾਰਿਆ ਹੋਇਆ ਸੀ ਜਿਥੋਂ ਦੀ ਕਹਿਲੂਰ ਦਾ ਰਾਜਾ ਆਸਨੀ ਨਾਲ ਹਮਲਾ ਕਰ ਸਕਦਾ ਸੀ। ਸਿੰਘਾਂ ਦਾ ਇਕ ਜੱਥਾ ਇਥੇ ਪੱਕੇ ਤੌਰ 'ਤੇ ਤਾਇਨਾਤ ਕੀਤਾ ਰਹਿੰਦਾ ਸੀ। ਇਹ ਜੱਥਾ ਆਨੰਦਪੁਰ ਸਾਹਿਬ ਤੋਂ ਦੂਰ ਬੈਠਾ, ਦੁਸ਼ਮਣ ਦੇ ਚੜ੍ਹ ਕੇ ਆਉਣ ਦੀ ਅਗਾਊਂ ਸੂਚਨਾ ਭੇਜਦਾ ਸੀ। ਇਸ ਤਰ੍ਹਾਂ ਦੁਸ਼ਮਣ ਦੀ ਅਗਾਊ ਸੂਚਨਾ ਮਿਲਣ ਨਾਲ ਨਗਰ ਦੇ ਡੀਫੈਂਸ ਨੂੰ ਮਜਬੂਤ ਕਰ ਦਿੱਤਾ ਜਾਂਦਾ ਸੀ।

ਭੱਟ ਵਹੀ ਬਿਜਲਾਉਤੋਂ ਕੀ ਵਿਚ ਇਸ ਦਾ ਜਿਕਰ ਇਸ ਤਰ੍ਹਾਂ ਆਉਂਦਾ ਹੈ : "ਈਸਰ ਸਿੰਘ ਬੇਟਾ ਕੇਵਲ ਕਾ ਪੋਤਾ ਆੜੂ ਕਾ ਬਿਜਲਉਤ ਕਲਿਆਨ ਸਿੰਘ ਬੇਟਾ ਦਿਆਲ ਦਾਸ ਕਾ ਪੋਤਾ ਮਾਈ ਦਾਸ ਕਾ... ਸੰਗਤ ਸਿੰਘ ਬੇਟਾ ਬਿਨੇ ਉਪਲ ਕਾ ਸਾਲ ਸਤਰਾਂ ਸੈ ਸਤਵੰਜਾ ਭਾਦ੍ਵ ਪ੍ਵਿਸ਼ਟੇ ਉਂਨਤੀਸ ਵੀਰਵਾਰ ਕੇ ਦਿਨ ਗੁਰੂ ਕੇ ਸਾਹਜਾਦੇ ਅਜੀਤ ਸਿੰਘ ਕਾ ਬਚਨ ਪਾਇ ਤਾਰਾ ਗੜ੍ਹ ਕੇ ਮਲਹਾਨ ਪਰਗਨਾ ਤਾਰਾ ਪੁਰ ਇਕ ਪਹਿਰ ਘੋਰ ਯੁਧ ਕਰ ਕੇ ਸਾਮੇਂ ਮਾਥੇ ਰਣ ਮੇਂ ਜੂਝ ਕਰ ਮਰੇ ਘਨੇ ਪਰਬਤੀ ਮਾਰੇ ਗਏ। ਰਾਜਾ ਗੰਭੀਰ ਚੰਦ ਕਾ ਬੇਟਾ ਘੁਮੰਡ ਚੰਦ ਗੁਰੂ ਕੇ ਸ਼ਾਹਾਦੇ ਕੇ ਹਾਥ ਸੇ ਘਾਇਲ ਹੂਆ।"

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਤਾਰਾ ਗੜ੍ਹ ਸ਼ਹਿਰ ਆਨੰਦਪੁਰ ਤੋਂ ਤਿੰਨ ਮੀਲ ਚੜ੍ਹਦਵਲ 'ਤਾਰਾਪੁਰ' ਦੇ ਕੋਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਜੰਗ ਸਮੇਂ

ਸ੍ਰੀ ਆਨੰਦਪੁਰ ਦੀ ਰਖਯਾ ਵਾਸਤੇ ਗੁਰੂ ਜੀ ਨੇ ਇਥੇ ਕਿਲਾ ਬਣਵਾਇਆ ਸੀ ਜੋ ਹੁਣ ਢਹਿ ਗਿਆ ਹੈ ਪਰ ਕੁਝ ਬੁਨਿਆਦਾਂ ਅਜੇ ਭੀ ਨਜਰ ਪੈਂਦੀਆਂ ਹਨ। ਗੁਰਦੁਆਰਾ ਬਣਿਆ ਹੋਇਆ ਹੈ। ਪਾਸ ਹੀ ਇਕ ਬਾਵਲੀ ਗੁਰੂ ਜੀ ਦੇ ਸਮੇਂ ਦੀ ਹੈ। ਗੁਰਦੁਆਰੇ ਨਾਲ ਕੇਵਲ ਇਸ ਅਹਾਤੇ ਦੀ ਜ਼ਮੀਨ ਹੈ ਜੋ ਚਾਰ ਘੁਮਾਉਂ ਦੇ ਕਰੀਬ ਹੈ।"[91] ਇਸ ਸਮੇਂ ਇਸ ਕਿਲੇ ਦੇ ਕੁਝ ਖੰਡਰਾਤ ਹੀ ਮਿਲਦੇ ਹਨ। ਕੁਝ ਨਿਹੰਗ ਸਿੰਘ ਇਥੋਂ ਦੀ ਸੇਵਾ-ਸੰਭਾਲ ਕਰ ਰਹੇ ਸਨ ਪਰ ਹੁਣ ਇਥੇ ਇਕ ਅਲੀਸ਼ਾਨ ਗੁਰਦੁਆਰੇ ਦੀ ਉਸਾਰੀ ਸੰਤ ਬਾਬਾ ਲਾਭ ਸਿੰਘ ਜੀ ਕਰਵਾ ਰਹੇ ਹਨ।

**ਕਿਲਾ ਤਖ਼ਤ ਸਿਰੀ ਕੇਸਗੜ੍ਹ ਸਾਹਿਬ** : ਬਾਕੀ ਕਿਲਿਆਂ ਵਾਂਗ ਤਖ਼ਤ ਸਿਰੀ ਕੇਸ ਗੜ੍ਹ ਵੀ ਇਕ ਕਿਲਾ ਸੀ। ਇਹ ਸਮੁੱਚੇ ਆਨੰਦਪੁਰ ਸਾਹਿਬ ਦਾ ਕੇਂਦਰੀ ਅਸਥਾਨ ਸੀ। ਇਸ ਅਸਥਾਨ ਨੂੰ ਮੁੱਖ ਤੌਰ 'ਤੇ ਧਾਰਮਿਕ ਸਮਾਗਮਾਂ ਲਈ ਹੀ ਵਰਤਿਆ ਜਾਂਦਾ ਸੀ ਪਰ ਇਸ ਦੀ ਬਣਤਰ ਅਤੇ ਉਸਾਰੀ ਇਕ ਕਿਲੇ ਵਾਂਗ ਹੀ ਸੀ। ਜੰਗ ਦੇ ਸਮੇਂ ਲੋੜ ਪੈਣ 'ਤੇ ਇਥੋਂ ਵੀ ਦੁਸ਼ਮਣ 'ਤੇ ਵਾਰ ਕੀਤੇ ਜਾਂਦੇ ਸਨ ਪਰ ਇਸ ਦੀ ਜੰਗ ਵਿਚ ਵਰਤੋਂ ਬਹੁਤ ਘਟ ਕੀਤੀ ਗਈ ਹੈ।

ਕਵੀ ਕੋਇਰ ਸਿੰਘ ਆਨੰਦਪੁਰ ਦੇ ਇਕ ਘੇਰੇ ਸਮੇਂ ਇਥੋਂ ਤੋਪਾਂ ਚਲਾਏ ਜਾਣ ਦਾ ਜ਼ਿਕਰ ਕਰਦਾ ਹੈ :

*ਸਬ ਕਰਤ ਹੱਲਾ ਕੋਟ ਕੈ ਤਬ ਗੁਰੂ ਚਲਾਵਤ ਤੋਪ ਕੋ।*
*ਕੇਸ ਗੜ ਤੇ ਛੁਟਤ ਇਮ ਜਿਮ ਕਰਤ ਬਿਜਲੀ ਓਪ ਕੋ।*[92]

1699 ਈਸਵੀ ਦੀ ਵਿਸਾਖੀ ਨੂੰ ਇਸ ਅਸਥਾਨ 'ਤੇ ਹੀ ਖਾਲਸਾ ਪੰਥ ਦੀ ਸਾਜਨਾ ਕੀਤੀ ਗਈ ਸੀ। ਪਿੱਛੋਂ ਵੀ ਹਰ ਵਿਸਾਖੀ ਦੇ ਸਮੇਂ ਇਥੇ ਹੀ ਸਮਾਗਮ ਕੀਤੇ ਜਾਂਦੇ ਸਨ। ਪੰਡਿਤ ਤਾਰਾ ਸਿੰਘ ਨਰੋਤਮ ਅਨੁਸਾਰ, "ਇਸ ਗੁਰਦਵਾਰੇ ਮੇਂ ਗੁਰੂ ਜੀ ਨੇ ਕੇਸੋਂ ਮੇਂ ਅੰਮ੍ਰਿਤ ਦੇਨੇ ਕੀ ਚਾਲ ਕਰੀ ਹੈ ਇਸ ਲੀਏ ਨਾਮ ਕੇਸ ਗੜ੍ਹ ਹੈ। ਅਸਲ ਮੇਂ ਖਾਲਸੇ ਮਾਰਗ ਦਾ ਮੂਲ ਥਾਨ ਯਹੀ ਹੈ।"[93] ਇਸ ਥਾਂ 'ਤੇ ਖਾਲਸੇ ਦਾ ਜਨਮ ਹੋਣ ਕਰ ਕੇ ਸਭ ਸਿੰਘ ਆਪਣੇ ਆਪ ਨੂੰ ਆਨੰਦਪੁਰ ਦਾ ਵਾਸੀ ਕਹਿੰਦੇ ਹਨ। ਪਿੱਛੋਂ ਦਸਮ ਪਾਤਸ਼ਾਹ ਨੇ ਇਸ ਅਸਥਾਨ ਨੂੰ ਇਕ ਤਖ਼ਤ ਦਾ ਦਰਜਾ ਦੇ ਕੇ, ਉੱਤਰ-ਪੱਛਮੀ ਪੰਜਾਬ ਦੀਆਂ ਸੰਗਤਾਂ ਦਾ ਕੇਂਦਰ ਬਣਾ ਦਿੱਤਾ ਸੀ। ਅਜ ਤਖ਼ਤ ਸਿਰੀ ਕੇਸ ਗੜ੍ਹ ਸਾਹਿਬ ਖਾਲਸੇ ਦੇ ਪੰਜ ਤਖ਼ਤਾਂ ਵਿਚੋਂ ਇਕ ਮਹਾਨ ਤਖ਼ਤ ਹੈ। ਅਠਾਰਵੀਂ ਸਦੀ ਵਿਚ ਕਈ ਵਾਰ ਹੋਲੇ-ਮਹਲੇ ਦੇ ਸਮੇਂ, ਖਾਲਸੇ ਨੇ ਇਥੇ ਵੀ ਅਨੇਕਾਂ ਸਮਾਗਮ ਕਰ ਕੇ ਗੁਰਮਤੇ ਪਾਸ ਕੀਤੇ ਸਨ।

ਸਿੱਖ ਮਿਸਲਾਂ ਦੇ ਸਮੇਂ ਜਥੇਦਾਰ ਬਘੇਲ ਸਿੰਘ ਨੇ ਅੰਮਰਿਤ ਛਕਣ ਵੇਲੇ, ਜਿਲਾ ਹੁਸ਼ਿਆਰ ਦੇ ਪਿੰਡ ਬੱਡੋ ਦਾ ਅੱਧਾ ਮੁਆਮਲਾ ਤਖ਼ਤ ਸਿਰੀ ਕੇਸ ਗੜ੍ਹਸਾਹਿਬ ਦੇ ਨਾਂ ਲੁਆਇਆ ਜਿਸ ਤੋਂ 1150 ਰੁਪਏ ਦੀ ਸਾਲਾਨਾ ਆਮਦਨ ਹੁੰਦੀ ਸੀ। ਸਰਦਾਰ ਮਿਤ ਸਿੰਘ ਨੇ ਜਿਲਾ ਜਲੰਧਰ ਦੇ ਪਿੰਡ ਰੀਗਨ ਵਾਲ ਦੇ ਮੁਆਮਲੇ ਵਿਚੋਂ 400 ਰੁਪਏ ਸਾਲਾਨਾ ਨਾਂ ਲਗਵਾਂ। ਸਰਦਾਰ ਚੜਤ ਸਿੰਘ ਜੀ ਡੱਲੇ ਵਾਲੀਏ ਨੇ ਥਾਣਾ ਆਨੰਦਪੁਰ ਦੇ ਪਿੰਡ ਮੋਨੇ ਵਾਲ ਦੇ ਮੁਆਮਲੇ

91. *ਮਹਾਨ ਕੋਸ਼*, ਪੰਨਾ 587.
92. *ਗੁਰਬਿਲਾਸ ਪਾਤਸ਼ਾਹ 10*, ਪੰਨਾ 156.
93. *ਸ੍ਰੀ ਗੁਰ ਤੀਰਥ ਸੰਗ੍ਰਹਿ*, ਪੰਨਾ 127.

ਵਿਚੋਂ 1100 ਰੁਪਏ ਸਾਲਾਨਾ ਨਾਂ ਲਗਵਾਏ। ਥਾਣਾ ਆਨੰਦਪੁਰ ਦੇ ਹੀ ਇਕ ਹੋਰ ਪਿੰਡ ਮਹੈਣ ਤੋਂ 75 ਰੁਪਏ ਸਾਲਾਨਾ ਦਾ ਚੜ੍ਹਾਵਾ ਸੀ। ਇਹ ਚਾੜ੍ਹਾਵਾ ਰਿਆਸਤ ਬਿਲਾਸਪੁਰ ਵਲੋਂ ਸੀ। ਰਿਆਸਤ ਪਟਿਆਲਾ ਵਲੋਂ 375 ਰੁਪਏ, ਸਾਲਾਨਾ ਲਗਵਾਏ ਗਏ ਸਨ। ਤਖ਼ਤ ਸਾਹਿਬ ਵਾਲੀ ਥਾਂ 33 ਘੁਮਾਂ ਜਮੀਨ ਦਾ ਰਕਬਾ ਸੀ। ਇਸ ਤਰ੍ਹਾਂ ਤਕਰੀਬਨ 3000 ਰੁਪਏ[94] ਸਾਲਾਨਾ ਦੀ ਜਾਗੀਰ ਤਖ਼ਤ ਕਿਲਾ ਕੇਸ ਗੜ੍ਹ ਦੇ ਨਾਂ ਸੀ।

ਕਿਉਂਕਿ ਇਸ ਮਹਾਨ ਅਸਥਾਨ 'ਤੇ ਖਾਲਸਾ ਪੰਥ ਦੀ ਸਾਜਨਾ ਕੀਤੀ ਗਈ ਸੀ ਇਸ ਲਈ ਇਸ ਮਹਾਨ ਅਸਥਾਨ ਦੀ ਇਤਿਹਾਸਕ ਅਤੇ ਧਾਰਮਿਕ ਤੌਰ 'ਤੇ ਬਹੁਤ ਮਹੱਤਤਾ ਹੈ। ਪਿੱਛੋਂ ਦਸਮ ਪਾਤਸ਼ਾਹ ਨੇ ਸਮੁੱਚੇ ਖਾਲਸਾ ਪੰਥ ਨੂੰ ਜਥੇਬੰਦਕ ਤੌਰ 'ਤੇ ਜਦੋਂ ਪੰਜ ਭਾਗਾਂ ਵਿਚ ਪੁਨਰਗਠਤ ਕੀਤਾ ਤਾਂ ਤਖ਼ਤ ਸਿਰੀ ਕੇਸ ਗੜ੍ਹ ਸਾਹਿਬ ਨੂੰ ਇਕ ਤਖ਼ਤ ਦਾ ਦਰਜਾ ਦੇ ਕੇ, ਉਤਰ-ਪੱਛਮੀ ਪੰਜਾਬ ਦੀ ਧਰਤੀ 'ਤੇ ਸਥਾਪਤ ਸੰਗਤਾਂ ਦਾ ਇਕ ਇਲਾਕਾਈ ਕੇਂਦਰ ਬਣਾ ਦਿੱਤਾ ਸੀ। ਚਾਰ ਤਖ਼ਤ ਇਲਾਕਾਈ ਕੇਂਦਰ ਹਨ ਅਤੇ ਸਿਰੀ ਅਕਾਲ ਤਖ਼ਤ ਸਾਹਿਬ ਸਮੁੱਚੀ ਕੌਮ ਦਾ ਕੇਂਦਰੀ ਅਸਥਾਨ ਹੈ।

ਸਿੱਖ ਰਾਜ ਦੇ ਪਿੱਛੋਂ ਹੋਰਨਾਂ ਗੁਰਦੁਆਰਿਆਂ ਅਤੇ ਤਖ਼ਤਾਂ ਵਾਂਗ ਇਹ ਅਸਥਾਨ ਵੀ ਹਕੂਮਤ ਪੱਖੀ ਸੋਢੀ ਪੁਜਾਰੀਆਂ ਦੇ ਕਬਜੇ ਵਿਚ ਆ ਗਿਆ ਸੀ ਜਿਸ ਨੂੰ ਮੁੜ ਕੇ 1920 ਵਿਆਂ ਵਿਚ ਹੀ ਪੰਥਕ ਕੰਟਰੋਲ ਵਿਚ ਲਿਆ ਗਿਆ ਸੀ। ਪੰਜਾਬ ਗੁਰਦੁਆਰਾ ਐਕਟ 1925 ਦੇ ਅਧੀਨ ਇਹ ਇਤਿਹਾਸਕ ਅਸਥਾਨ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਦੇ ਪਰਬੰਧ ਵਿਚ ਆ ਗਿਆ। ਕਮੇਟੀ ਵਲੋਂ ਇਸ ਦੇ ਜਥੇਦਾਰ ਨਿਯੁਕਤ ਕੀਤੇ ਜਾਣ ਲਗੇ। ਇਨ੍ਹਾਂ ਰਹਿ ਚੁੱਕੇ ਜਥੇਦਾਰਾਂ ਦੀ ਸੂਚੀ ਇਸ ਤਰ੍ਹਾਂ ਹੈ :

1. ਗਿਆਨੀ ਪਰਤਾਪ ਸਿੰਘ ਜੀ ਮੱਲੇਵਾਲ (ਹੁਸ਼ਿਆਰਪੁਰ), 2. ਜਥੇਦਾਰ ਬੀਰ ਸਿੰਘ, 3. ਮਾਸਟਰ ਅਜੀਤ ਸਿੰਘ ਅੰਬਾਲਵੀ, 4. ਗਿਆਨੀ ਪਰਤਾਪ ਸਿੰਘ (ਦੂਜੀ ਵਾਰ), 5. ਗਿਆਨੀ ਫੌਜਾ ਸਿੰਘ ਜੀ, 6. ਗਿਆਨੀ ਬਚਿੱਤਰ ਸਿੰਘ ਰਾਮਪੁਰ ਕਟਾਣੀ, 7. ਗਿਆਨੀ ਸਾਧੂ ਸਿੰਘ ਜੀ ਭੌਰਾ, 8. ਗਿਆਨੀ ਸ਼ਰਮ ਸਿੰਘ ਜੀ, 9. ਗਿਆਨੀ ਮਘਰ ਸਿੰਘ ਜੀ, 10. ਜਥੇਦਾਰ ਗੁਰਦਿਆਲ ਸਿੰਘ ਜੀ ਅਜਨੋਹਾ, 11. ਜਥੇਦਾਰ ਹਰਿਚਰਨ ਸਿੰਘ ਜੀ ਮਹਾਲੋਂ ਅਤੇ 12. ਭਾਈ ਸਵਿੰਦਰ ਸਿੰਘ ਜੀ (ਸਰਬੱਤ ਖਾਲਸਾ ਵਲੋਂ), 13. ਪਰੋਫੈਸਰ ਮਨਜੀਤ ਸਿੰਘ ਜੀ।

ਸਿੰਘ ਸਾਹਿਬ ਭਾਈ ਸ਼ਵਿੰਦਰ ਸਿੰਘ ਜੀ ਸਰਬੱਤ ਖਾਲਸਾ ਵਲੋਂ ਥਾਪੇ ਹੋਏ ਜਥੇਦਾਰ ਸਨ। ਆਪ ਸਿਰੀ ਦਮਦਮੀ ਟਕਸਾਲ ਵਿਚੋਂ ਸਿਖਿਆ ਪਰਾਪਤ ਸਨ। ਪਰ ਇਨ੍ਹਾਂ ਨੂੰ ਸ਼ਰੋਮਣੀ ਕਮੇਟੀ ਵਲੋਂ ਮਾਣਤਾ ਨਹੀ ਦਿੱਤੀ ਗਈ ਸੀ। ਇਸ ਲਈ ਸ਼ਰੋਮਣੀ ਕਮੇਟੀ ਵਲੋਂ ਪਰੋਫੈਸਰ ਮਨਜੀਤ ਸਿੰਘ ਜੀ ਨਿਯੁਕਤ ਕੀਤੇ ਗਏ ਹਨ। ਇਸ ਸਮੇਂ ਭਾਈ ਸ਼ਵਿੰਦਰ ਸਿੰਘ ਜੀ ਛੱਡ ਕੇ ਜਾ ਚੁੱਕੇ ਹਨ।

ਤਖ਼ਤ ਸਾਹਿਬ ਦੀ ਇਮਾਰਤ ਬੜੀ ਵਿਸ਼ਾਲ ਹੈ। ਇਹ ਅਸਥਾਨ ਵੀ ਇਕ ਉੱਚੀ ਪਹਾੜੀ ਉਪਰ ਸਥਿਤ ਹੈ ਇਸ ਕਰ ਕੇ ਹੇਠੋਂ ਕਾਫੀ ਉਚਾਈ ਚੜ੍ਹ ਕੇ ਹੀ ਉਪਰ ਜਾਇਆ ਜਾ ਸਕਦਾ ਹੈ। ਉੱਚੀ ਪਹਾੜੀ ਹੋਣ ਕਰ ਕੇ ਹੇਠੋਂ ਡੰਗੇ ਬਣਾ-ਬਣਾ ਕੇ ਹੇਠਲੀਆਂ ਮੰਜਲਾਂ ਉਸਾਰੀਆਂ ਗਈਆਂ

94. ਭਾਈ ਕਾਨ੍ਹ ਸਿੰਘ ਨਾਭਾ, ਪੰਨਾ 76.

ਸਨ। ਹੇਠਲੀਆਂ ਮੰਜਲਾਂ ਵਿਚ ਯਾਤਰੂਆਂ ਦੀ ਰਹਾਇਸ਼ ਲਈ ਅਨੇਕਾਂ ਕਮਰੇ ਬਣਾਏ ਹੋਏ ਹਨ। ਤਖ਼ਤ ਸਾਹਿਬ ਤੀਸਰੀ ਮੰਜਲ ਉਪਰ ਹੈ। ਤਖ਼ਤ ਸਾਹਿਬ ਦੇ ਸਾਹਮਣੇ ਵੱਲ ਖੁੱਲ੍ਹਾ ਦਲਾਣ ਹੈ। ਤਖ਼ਤ ਸਾਹਿਬ ਦੇ ਕੇਂਦਰੀ ਹਾਲ ਦਰਬਾਰ ਸਾਹਿਬ ਵਿਚਲੇ ਇਕ ਕਮਰੇ ਵਿਚ ਦਸਮ ਪਾਤਸ਼ਾਹ ਜੀ ਦੇ ਪਵਿੱਤਰ ਸ਼ਸ਼ਤਰ ਰਖੇ ਹੋਏ ਹਨ। ਇਨ੍ਹਾਂ ਪਵਿੱਤਰ ਸ਼ਸ਼ਤਰਾਂ ਵਿਚ ਇਹ ਸ਼ਸ਼ਤਰ ਹਨ :

1. ਖੰਡਾ : ਜਿਸ ਨਾਲ ਪਹਿਲੀ ਵਾਰ ਅੰਮਰਿਤ ਤਿਆਰ ਕੀਤਾ ਗਿਆ ਸੀ। 2. ਕਟਾਰ, 3. ਕਰਪਾ ਬਰਛਾ, 4. ਨਾਗਣੀ : ਕਿਹਾ ਜਾਂਦਾ ਹੈ ਕਿ ਇਸ ਨਾਗਣੀ ਨਾਲ ਹੀ ਭਾਈ ਬਚਿੱਤਰ ਸਿੰਘ ਨੇ ਮਸਤ ਹਾਥੀ ਨੂੰ ਜ਼ਖਮੀ ਕਰ ਕੇ ਭਜਾਇਆ ਸੀ; 5. ਬੰਦੂਕ; 6. ਸੈਫ: ਇਹ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੇ ਗੁਰੂ ਜੀ ਨੂੰ ਭੇਟ ਕੀਤੀ ਸੀ.

ਇਨ੍ਹਾਂ ਤੋਂ ਇਲਾਵਾ ਕੁਝ ਸ਼ਸ਼ਤਰ ਇੰਗਲੈਂਡ ਤੋਂ ਲਿਆਂਦੇ ਗਏ ਸਨ ਜਿਨ੍ਹਾਂ ਵਿਚ ਇਹ ਹਥਿਆਰ ਹਨ :

1. ਸ਼ਮਸ਼ੀਰ, 2. ਬਰਛਾ, 3. ਢਾਲ, 4. ਦਾਹੇ ਆਹਿਨੀ, 5. ਬਰਛੀ, 6. ਚਕਰ ਅਤੇ 7. ਭਾਲਾ।

ਤਖ਼ਤ ਸਾਹਿਬ ਦੀ ਸਰਾਂ ਵਿਚ ਕੁਲ 140 ਕਮਰੇ ਹਨ। ਛੇ ਕਮਰੇ ਵਡੇ ਹਨ। ਇਕ ਹਾਲ ਰਾਜਾ ਬੁੰਗਾ ਹੈ ਇਸ ਵਿਚ ਲੰਗਰ ਚਲਦਾ ਹੈ। ਤਖ਼ਤ ਸਾਹਿਬ ਦੀ ਡਿਉਡੀ ਦੇ ਉਪਰ ਸਿੱਖ ਅਜਾਇਬ ਘਰ ਹੈ। ਇਸ ਵਿਚ ਸਿੱਖ ਗੁਰੂਆਂ, ਸ਼ਹੀਦਾਂ ਅਤੇ ਜੋਧਿਆ ਦੀਆਂ ਪੇਂਟਿੰਗਜ਼ ਰਖੀਆਂ ਹੋਈਆਂ ਹਨ। ਤਖ਼ਤ ਸਾਹਿਬ ਦੇ ਨਜਦੀਕ ਹੀ ਮੰਜੀ ਸਾਹਿਬ ਵਾਲੇ ਪਾਸੇ ਜਥੇਦਾਰ ਦਾ ਰਿਹਾਇਸ਼ੀ ਮਕਾਨ ਹੈ।

**ਆਨੰਦਪੁਰਸਾਹਿਬ ਦੇ ਧਾਰਮਿਕ ਅਸਥਾਨ** : ਸਿਰੀ ਆਨੰਦਪੁਰ ਸਾਹਿਬ ਦੇ ਪਵਿੱਤਰ ਨਗਰ ਵਿਚ ਕਿਲਿਆਂ ਤੋਂ ਇਲਾਵਾ ਅਨੇਕਾਂ ਧਾਰਮਿਕ[95] ਅਸਥਾਨ ਵੀ ਹਨ ਜਿਨ੍ਹਾਂ ਨਾਲ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀਆਂ ਅਨੇਕਾਂ ਘਟਨਾਵਾਂ ਦਾ ਸਬੰਧ ਜੁੜਿਆ ਹੋਇਆ ਹੈ। ਇਨ੍ਹਾਂ ਵਿਚੋਂ ਮੁੱਖ ਅਸਥਾਨ ਗੁਰਦੁਆਰਾ ਗੁਰੂ ਕੇ ਮਹਿਲ, ਗੁਰਦੁਆਰਾ ਸੀਸ ਗੰਜ ਸਾਹਿਬ, ਗੁਰਦੁਆਰਾ ਅਕਾਲ ਬੁੰਗਾ, ਭੋਰਾ ਸਾਹਿਬ, ਦਮਦਮਾ ਸਾਹਿਬ, ਦੋ ਮੰਜੀ ਸਾਹਿਬ ਅਤੇ ਗੁਰਦੁਆਰਾ ਮਾਤਾ ਜੀਤੋ ਜੀ ਆਦਿ ਅਸਥਾਨ ਹਨ। ਹੇਠਾਂ ਇਨ੍ਹਾਂ ਦਾ ਕਰਮਵਾਰ ਵਿਸਥਾਰ ਰੂਪ ਵਿਚ ਵਰਣਨ ਹੈ :

**ਗੁਰਦੁਆਰਾ ਗੁਰੂ ਕੇ ਮਹਿਲ** : ਇਹ ਅਸਥਾਨ ਮੂਲ ਰੂਪ ਵਿਚ ਗੁਰੂ ਤੇਗ ਬਹਾਦਰ ਜੀ ਦੇ ਪਰਿਵਾਰ ਦਾ ਰਿਹਾਇਸ਼ੀ ਮਕਾਨ ਸੀ। 1982-83 ਤਕ ਇਥੇ ਗੁਰੂ ਜੀ ਦੇ ਸਮੇਂ ਦੇ ਮਕਾਨਾਂ ਦੇ ਕੁਝ ਹਿੱਸੇ ਖੜੇ ਸਨ। ਪਰ ਕਾਰ ਸੇਵਾ ਦੀ ਫੋਕੀ ਬਾਹਵਾ ਖਟਣ ਦੇ ਬਹਾਨੇ ਨਵਾਂ ਗੁਰਦੁਆਰਾ

95. ਇਥੇ ਧਾਰਮਿਕ ਅਸਥਾਨਾਂ ਤੋਂ ਭਾਵ ਸਿਰਫ ਭਜਨ-ਬੰਦਗੀ ਕਰਨ ਵਾਲੀਆ ਥਾਵਾਂ ਤੋਂ ਹੀ ਹੈ। ਇਹ ਅਸਥਾਨ ਅਜ ਕਲ ਨਿਰੋਲ ਗੁਰਦੁਆਰੇ ਹਨ। ਕਿਲੇ ਮੂਲ ਰੂਪ ਵਿਚ ਗੁਰਦੁਆਰੇ ਨਹੀ ਸਨ ਕਿਲਿਆਂ ਵਾਲੀਆਂ ਥਾਵਾਂ 'ਤੇ ਸਿਰਫ ਗੁਰੂ ਜੀ ਦੀ ਯਾਦ ਨੂੰ ਕਾਇਮ ਰਖਣ ਲਈ ਹੀ ਗੁਰਦੁਆਰੇ ਉਸਾਰੇ ਗਏ ਹਨ। ਤਖ਼ਤ ਕੇਸ ਗੜ੍ਹ ਸਾਹਿਬ ਵੀ ਮੂਲ ਰੂਪ ਵਿਚ ਇਕ ਕਿਲਾ ਸੀ ਅਤੇ ਪਿਛੋ ਇਕ ਤਖ਼ਤ ਦੇ ਤੌਰ 'ਤੇ ਸਥਾਪਤ ਕੀਤਾ ਗਿਆ ਹੈ। ਤਖ਼ਤ ਨੂੰ ਗੁਰਦੁਆਰਾ ਨਹੀਂ ਕਿਹਾ ਜਾਣਾ ਚਾਹੀਦਾ। ਤਖ਼ਤ ਸਿਰਫ ਤਖ਼ਤ ਹੈ ਅਤੇ ਖਾਲਸੇ ਦਾ ਪਰਬੰਧਕੀ ਕੇਂਦਰ ਹੈ।

ਉਸਾਰਨ ਲਈ ਇਹ ਸਭ ਇਤਿਹਾਸਕ ਮਕਾਨ ਢਾਹ ਦਿੱਤੇ ਗਏ। ਅਜ ਇਥੇ ਸਿਵਾਏ ਸੰਗਮਰਮਰ ਵਾਲੇ ਚਮਕੀਲੇ ਗੁਰਦੁਆਰਿਆਂ ਤੋਂ ਹੋਰ ਕੋਈ ਵੀ ਪੁਰਾਣੀ ਇਤਿਹਾਸਕ ਇਮਾਰਤ ਨਹੀਂ।

ਪੰਡਿਤ ਤਾਰਾ ਸਿੰਘ ਨਿਰੋਤਮ ਲਿਖਦੇ ਹਨ, "ਸਾਹਬਜਾਦੇ ਇਸ ਮਕਾਨ ਮੇ ਜਨਮੇ ਦਮਦਮੇ ਗੁਰਦਵਾਰੇ ਸੇ ਦਸ ਕਦਮ ਹੈ। ਈਹਾਂ ਵਾਸ ਕਰਤੇ ਹੀ ਗੁਰੂ ਜੀ ਸੰਬਤ 1748 ਮੇ ਏਕ ਲਾਹੌਰ ਕੀ ਪਤ੍ਰਾਨੀ ਅਨੂਪ ਕੋਰ ਕੇ ਪਾਸ ਅਤੀਤ ਵੇਸ ਮੇ ਗਏ।"[੯੬] ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "ਸ਼ਹਿਰ ਅੰਦਰ ਜੋ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਰਹਿਣ ਲਈ ਮਕਾਨ ਬਣਾਏ ਇਨ੍ਹਾਂ ਮਹਿਲਾਂ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਨਿਵਾਸ ਕੀਤਾ ਅਤੇ ਚਾਰੇ ਸਾਹਿਬਜਾਦਿਆਂ ਦਾ ਜਨਮ ਹੋਇਆ।"[੯੭] ਐਸੀ ਮਹਾਨ ਇਤਿਹਾਸਕ ਇਮਾਰਤ ਦਾ ਅਜ ਬਿਲਕੁਲ ਹੀ ਕੋਈ ਨਾ ਨਿਸ਼ਾਨ ਨਹੀਂ ਹੈ ਜਿਹੜੀ ਕਿ ਅਜੇ ਕੁਝ ਸਾਲ ਪਹਿਲਾਂ ਬਹੁਤ ਅਛੀ ਹਾਲਤ ਵਿਚ ਖੜੀ ਸੀ।

**ਗੁਰਦੁਆਰਾ ਸੀਸ ਗੰਜ ਸਾਹਿਬ** : ਇਹ ਗੁਰਦੁਆਰਾ ਵੀ ਨਗਰ ਦੇ ਵਿਚ ਹੈ ਅਤੇ ਗੁਰੂ ਕੇ ਮਹਿਲਾਂ ਤੋਂ ਥੋੜੀ ਜਿਹੀ ਹੀ ਵਿੱਥ ਨਾਲ ਹੈ। ਇਥੇ ਗੁਰੂ ਤੇਗ ਬਹਾਦਰ ਜੀ ਦੇ ਪਾਵਨ ਸੀਸ ਦਾ ਅੰਤਮ ਸੰਸਕਾਰ ਕੀਤਾ ਗਿਆ ਸੀ। ਅਜ ਕਲ ਇਥੇ ਬਹੁਤ ਸੁੰਦਰ ਗੁਰਦੁਆਰਾ ਉਸਾਰਿਆ ਹੋਇਆ ਹੈ। ਸਿੱਖ ਰਾਜ ਸਮੇਂ ਨੌ ਸੋ ਰੁਪਏ ਦੀ ਸਾਲਾਨਾ ਜਾਗੀਰ ਪਿੰਡ ਚੱਕ ਸਦੂ ਅਤੇ ਮੁਖੇੜਾ ਤੋਂ ਇਸ ਅਸਥਾਨ ਦੇ ਨਾਂ ਲਗਵਾਈ ਗਈ ਸੀ। 371 ਰੁਪਏ ਰਾਜਾ ਕਲਸੀਆ ਵਲੋਂ, 60 ਰੁਪਏ ਰਿਆਸਤ ਪਟਿਆਲਾ ਵਲੋਂ ਅਤੇ 70 ਰੁਪਏ ਰਿਆਸਤ ਨਾਭਾ ਵਲੋਂ ਸਾਲਾਨਾ ਦਿੱਤੇ ਜਾਂਦੇ ਸਨ।

**ਗੁਰਦੁਆਰਾ ਅਕਾਲ ਬੁੰਗਾ ਸਾਹਿਬ** : ਇਹ ਅਸਥਾਨ ਗੁਰਦੁਆਰਾ ਸੀਸ ਗੰਜ ਦੇ ਬਿਲਕੁਲ ਸਾਹਮਣੇ ਅਤੇ ਉਸੇ ਹੀ ਚਾਰ ਦਿਵਾਰੀ ਵਿਚ ਹੈ। ਰਵਾਇਤ ਹੈ ਕਿ ਗੁਰੂ ਜੀ ਦੇ ਸੀਸ ਦੇ ਅੰਤਮ ਸੰਸਕਾਰ ਕਰਨ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਥੇ ਖਲੋ ਕੇ ਸਿੱਖ ਸੰਗਤਾਂ ਨੂੰ ਸੰਬੋਧਨ ਕੀਤਾ ਸੀ। ਇਥੇ ਹੀ ਦਸਮ ਪਾਤਸ਼ਾਹ ਨੂੰ ਗੁਰਿਆਈ ਤਿਲਕ ਦੇਣ ਦੀ ਰਵਾਇਤ ਵੀ ਪਰਚੱਲਤ ਹੈ। ਇਸ ਬੁੰਗੇ ਦੀ ਇਮਾਰਤ ਸਿੱਖ ਰਾਜ ਸਮੇਂ ਦੀ ਪਰਤੀਤ ਹੁੰਦੀ ਹੈ ਕਿਉਂਕਿ ਇਹ ਛੋਟੀਆਂ ਇੱਟਾਂ ਦੀ ਬਣੀ ਹੋਈ ਹੈ ਅਤੇ ਉਸ ਦੀਆਂ ਦੀਵਾਰਾਂ 'ਤੇ ਬਹੁਤ ਸੁੰਦਰ ਅਤੇ ਰੰਗਦਾਰ ਚਿਤਰਕਾਰੀ ਕੀਤੀ ਹੋਈ ਹੈ। ਹੈਰਾਨੀ ਇਸ ਗਲ ਦੀ ਹੈ ਕਿ ਇਹ ਇਮਾਰਤ, ਪੁਰਾਣੀਆਂ ਇਮਾਰਤਾਂ ਨੂੰ ਢਾਹ ਕੇ ਨਵੇਂ ਸੰਗਮਰਮਰੀ ਗੁਰਦੁਆਰੇ ਉਸਾਰਨ ਵਾਲੇ ਸੰਤਾਂ ਕੋਲੋਂ ਕਿਵੇਂ ਬਚੀ ਰਹੀ। ਉਮੀਦ ਹੈ ਕਿ ਜਿਸ ਤਰ੍ਹਾਂ ਦਾ ਰੁਝਾਨ ਅਜ ਚਲ ਰਿਹਾ ਹੈ ਉਸ ਅਨੁਸਾਰ ਇਸ ਇਮਾਰਤ ਦੀ ਬਾਰੀ ਵੀ ਦੇਰ ਜਾਂ ਛੇਤੀ ਨਾਲ ਆ ਹੀ ਜਾਵੇਗੀ ਅਤੇ ਸਿੱਖ ਸੰਗਤਾਂ ਸਾਹਮਣੇ ਇਸ ਦੀ ਜਗਾ ਵੀ ਸੰਗਮਰਮਰ ਦਾ ਚਮਕੀਲਾ ਗੁਰਦੁਆਰਾ ਹੀ ਹੋਵੇਗਾ।

**ਗੁਰਦੁਆਰਾ ਭੋਰਾ ਸਾਹਿਬ** : ਸਥਾਨਕ ਰਵਾਇਤ ਅਨੁਸਾਰ ਇਸ ਥਾਂ 'ਤੇ ਗੁਰੂ ਤੇਗ ਬਹਾਦਰ ਜੀ ਗੁਰਬਾਣੀ ਦਾ ਸਿਮਰਨ ਕਰਿਆ ਕਰਦੇ ਸਨ। ਪਹਿਲਾਂ ਇਹ ਜਮੀਨ-ਦੋਜ ਕੱਚਾ ਭੋਰਾ ਹੁੰਦਾ ਸੀ। ਕੱਚੇ ਅਤੇ ਜਮੀਨਦੋਜ ਭੋਰੇ ਪਹਿਲੇ ਸਮਿਆਂ ਵਿਚ ਵਾਹਿਗੁਰੂ ਦਾ ਸਿਮਰਨ

੯੬. *ਸ੍ਰੀ ਗੁਰ ਤੀਰਥ ਸੰਗ੍ਰਹਿ*, ਪੰਨਾ 111

੯੭. *ਮਹਾਨ ਕੋਸ਼*, ਪੰਨਾ 76

ਕਰਨ ਲਈ ਬਹੁਤ ਹੀ ਅਛੀਆਂ ਥਾਵਾਂ ਹੋਈਆਂ ਕਰਦੀਆਂ ਸਨ ਕਿਉਂਕਿ ਇਕ ਤਾਂ, ਜ਼ਮੀਨਦੋਜ਼ ਹਿੱਸਾ ਗਰਮੀਆਂ ਵਿਚ ਬਹੁਤ ਠੰਢਾ ਅਤੇ ਸਰਦੀਆਂ ਵਿਚ ਬਹੁਤ ਨਿੱਘਾ ਹੁੰਦਾ ਸੀ। ਦੂਜਾ ਇਹ ਡੂੰਘੀ ਥਾਂ ਆਬਾਦੀ ਦੇ ਸ਼ੋਰ ਸ਼ਰਾਬੇ ਤੋਂ ਨਿਰਲੇਪ ਰਹਿੰਦੀ ਸੀ। ਇਸ ਕਰ ਕੇ ਪਹਿਲੇ ਸਮਿਆਂ ਵਿਚ ਸੰਤ ਜਨ ਭੋਰਿਆਂ ਵਿਚ ਬੈਠ ਕੇ ਹੀ ਭਜਨ-ਬੰਦਗੀ ਕਰਦੇ ਹੁੰਦੇ ਹਨ।

ਅਜ ਕਲ ਇਸ ਥਾਂ 'ਤੇ ਬਹੁਤ ਸੁੰਦਰ ਗੁਰਦੁਆਰਾ ਸੁਭਾਇਮਾਨ ਹੈ। ਭੋਰੇ ਵਾਲੀ ਥਾਂ ਗੁਰਦੁਆਰੇ ਦੇ ਹੇਠਾਂ, ਇਕ ਤਹਿਖਾਨਾ ਰੱਖ ਕੇ ਸੁਰੱਖਿਅਤ ਕੀਤੀ ਗਈ ਹੈ। ਤਹਿਖਾਨੇ ਵਿਚ ਸਭ ਪਾਸੇ ਪੱਕਾ ਫਰਸ਼ ਬਣਾਇਆ ਗਿਆ ਹੈ ਅਤੇ ਗੁਰੂ ਜੀ ਦੇ ਬੈਠਣ ਵਾਲੀ ਥਾਂ 'ਤੇ ਇਕ ਪੱਕਾ ਥੜ੍ਹਾ ਬਣਾਇਆ ਹੋਇਆ ਹੈ।

**ਗੁਰਦੁਆਰਾ ਦਮਦਮਾ ਸਾਹਿਬ** : ਇਹ ਅਸਥਾਨ ਵੀ ਗੁਰਦੁਆਰਾ ਭੋਰਾ ਸਾਹਿਬ ਦੇ ਨੇੜੇ ਹੈ ਅਤੇ ਗੁਰੂ ਕੇ ਮਹਿਲਾਂ ਦੇ ਨਜ਼ਦੀਕ ਹੈ। ਰਵਾਇਤ ਹੈ ਕਿ ਇਥੇ ਬੈਠ ਕੇ ਗੁਰੂ ਤੇਗ ਬਹਾਦਰ ਜੀ ਸਿੱਖ ਸੰਗਤਾਂ ਦਾ ਦਿਵਾਨ ਲਗਾਇਆ ਕਰਦੇ ਸਨ। ਜੋ ਵਫਦ ਕਸ਼ਮੀਰ ਦੇ ਬਾਹਮਣ ਸਿੱਖਾਂ ਦਾ, ਆਨੰਦਪੁਰ ਸਾਹਿਬ ਵਿਖੇ, ਗੁਰੂ ਤੇਗ ਬਹਾਦਰ ਜੀ ਅਗੇ ਫਰਿਆਦ ਕਰਨ ਆਇਆ ਸੀ, ਉਨ੍ਹਾਂ ਦੀ ਫਰਿਆਦ ਵੀ ਇਸੇ ਅਸਥਾਨ 'ਤੇ ਦਿਵਾਨ ਲਗਾ ਕੇ ਸੁਣੀ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਵਲੋਂ ਮਸੰਦਾਂ ਨੂੰ ਦੰਡ ਵੀ ਇਸੇ ਅਸਥਾਨ ਤੋਂ ਦਿੱਤਾ ਗਿਆ ਸੀ।

**ਗੁਰਦੁਆਰਾ ਮੰਜੀ ਸਾਹਿਬ** : ਆਨੰਦਪੁਰ ਸਾਹਿਬ ਵਿਖੇ ਮੰਜੀ ਸਾਹਿਬ ਦੇ ਵਿਸ਼ੇਸ਼ਣ ਨਾਲ ਦੋ ਗੁਰਧਾਮ ਹਨ। ਇਕ ਦਾ ਸਬੰਧ ਗੁਰੂ ਤੇਗ ਬਹਾਦਰ ਜੀ ਨਾਲ ਹੈ ਅਤੇ ਦੂਜੇ ਦਾ ਸਬੰਧ ਸਾਹਿਬਜ਼ਾਦਿਆਂ ਨਾਲ ਹੈ। ਪਹਿਲਾ ਮੰਜੀ ਸਾਹਿਬ ਨਗਰ ਦੇ ਵਿਚ ਗੁਰੂ ਕੇ ਮਹਿਲਾਂ ਦੇ ਕੰਪਲੈਕਸ ਵਿਚ ਹੀ ਹੈ ਅਤੇ ਦੂਜਾ ਤਖ਼ਤ ਸਿਰੀ ਕੇਸ ਗੜ੍ਹ ਦੇ ਨੇੜੇ ਹੈ। ਨਗਰ ਵਿਚਲੇ ਮੰਜੀ ਸਾਹਿਬ ਵਾਲੇ ਅਸਥਾਨ 'ਤੇ ਗੁਰੂ ਤੇਗ ਬਹਾਦਰ ਜੀ ਰੋਜ਼ ਸ਼ਾਮ ਦਾ ਦੀਵਾਨ ਲਗਾਇਆ ਕਰਦੇ ਸਨ। ਅਜ ਕਲ ਇਥੇ ਬਹੁਤ ਅੱਛਾ ਗੁਰਦੁਆਰਾ ਸ਼ਸ਼ੋਭਤ ਹੈ।

ਦੂਜੇ ਮੰਜੀ ਸਾਹਿਬ ਵਾਲੇ ਅਸਥਾਨ 'ਤੇ ਸਾਹਿਬਜ਼ਾਦਿਆਂ ਨੂੰ ਜੰਗੀ ਕਰਤੱਵ ਸਿਖਾਏ ਜਾਇਆ ਕਰਦੇ ਸਨ। ਅਜ ਕਲ ਇਸ ਅਸਥਾਨ 'ਤੇ ਬਹੁਤ ਸੁੰਦਰ ਇਮਾਰਤ ਉਸਰੀ ਹੋਈ ਹੈ। ਇਸ ਵਿਚ ਹੀ ਯਾਤਰੂਆਂ ਦੀ ਰਿਹਾਇਸ਼ ਲਈ ਕੁਝ ਕਮਰੇ ਹਨ ਅਤੇ ਇਸੇ ਵਿਚ ਹੀ ਅਕਾਲੀ ਦਲ ਅਤੇ ਸ਼ਰੋਮਣੀ ਕਮੇਟੀ ਦੇ ਮਹਤਵਪੂਰਨ ਵਿਅਕਤੀਆਂ ਦੀ ਰਿਹਾਇਸ਼ ਲਈ ਮਹਿਮਾਨਾਖਾਨਾ ਹੈ।

ਇਸ ਅਸਥਾਨ ਨਾਲ ਵੀ ਸਿੱਖ ਰਾਜ ਸਮੇਂ ਕੁਝ ਸਾਲਾਨਾ ਚੜ੍ਹਾਵਾ ਨੀਅਤ ਕੀਤਾ ਹੋਇਆ ਸੀ। ਮਹਾਰਾਜਾ ਰਣਜੀਤ ਸਿੰਘ ਨੇ ਥਾਣਾ ਆਨੰਦਪੁਰ ਦੇ ਪਿੰਡ ਸੂਰੇਵਾਲ ਦੇ ਮੁਆਮਲੇ ਵਿਚੋਂ 80 ਰੁਪਏ ਸਾਲਾਨਾ ਲਗਾਏ ਹੋਏ ਸਨ। ਸਾਢੇ ਅਠਾਰਾਂ ਰੁਪਏ ਸਾਲਾਨਾ ਰਿਆਸਤ ਕਲਸੀਆਂ ਵਲੋਂ ਅਤੇ 25 ਰੁਪਏ ਸਾਲਾਨਾ ਰਿਆਸਤ ਪਟਿਆਲਾ ਵਲੋਂ ਲੁਆਏ ਹੋਏ ਸਨ।[98]

ਇਹ ਇਮਾਰਤ ਵੀ ਤਖ਼ਤ ਸਿਰੀ ਕੇਸ ਗੜ੍ਹ ਸਾਹਿਬ ਦੀ ਤਰ੍ਹਾਂ ਇਕ ਉਚੀ ਪਹਾੜੀ ਉਪਰ ਬਣਾਈ ਹੋਈ ਹੈ। ਇਸ ਦੀ ਉਸਾਰੀ ਰਿਆਸਤ ਕਪੂਰਥਲਾ ਦੇ ਰਈਸ ਸਰਦਾਰ ਗੁਜਰ ਸਿੰਘ ਜੀ ਸੁਰਖਪੁਰ ਵਾਲਿਆਂ ਨੇ ਕਰਵਾਈ ਸੀ। ਇਥੇ ਪਹਿਲਾਂ ਇਕ ਬਹੁਤ ਵਡਾ ਬੋਹੜ ਦਾ ਦਰਖਤ

98. ਕਾਨ੍ਹ ਸਿੰਘ ਨਾਭਾ, ਪੰਨਾ 76.

ਸੀ ਜਿਸ ਬਾਰੇ ਕਿਹਾ ਜਾਂਦਾ ਸੀ ਕਿ ਇਹ ਗੁਰੂ ਜੀ ਦੇ ਸਮੇਂ ਦਾ ਸੀ ਪਰ ਅਜ ਕਲ ਇਹ ਬੋਹੜ ਨਹੀਂ ਹੈ।

**ਗੁਰਦੁਆਰਾ ਮਾਤਾ ਜੀਤੋ ਜੀ** : ਮਾਤਾ ਜੀਤੋ ਜੀ, ਸਾਹਿਬ ਸਿਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਮਾਹਿਲ ਸਨ। ਆਪ ਲਾਹੌਰ ਨਿਵਾਸੀ ਹਰਿ ਜਸ ਸੁਭਿਖੀ ਖੱਤਰੀ ਦੀ ਸਪੁੱਤਰੀ ਸਨ। ਇਨ੍ਹਾਂ ਦਾ ਵਿਆਹ ਗੁਰੂ ਜੀ ਨਾਲ 23 ਹਾੜ, ਸੰਮਤ 1734 ਬਿਕਰਮੀ (1677 ਈ.) ਨੂੰ ਗੁਰੂ ਕਾ ਲਾਹੌਰ[99] ਵਿਖੇ ਹੋਇਆ ਸੀ। ਮਾਤਾ ਜੀਤੋ ਜੀ ਨੇ ਛੋਟੇ ਤਿੰਨ ਸਾਹਿਬਜ਼ਾਦਿਆਂ : ਜੁਝਾਰ ਸਿੰਘ, ਜੋਰਾਵਰ ਸਿੰਘ ਅਤੇ ਫਤਿਹ ਸਿੰਘ ਨੂੰ ਜਨਮ ਦਿੱਤਾ ਸੀ। ਮਾਤਾ ਜੀ 13 ਅਸੂ, 1757 ਬਿਕਰਮੀ (1700 ਈਸਵੀ) ਨੂੰ ਚੜਾਈ ਕਰ ਗਏ ਸਨ। ਇਨ੍ਹਾਂ ਦਾ ਅੰਤਮ ਸੰਸਕਾਰ ਅਗੰਮਪੁਰ ਪਿੰਡ ਵਿਖੇ ਕੀਤਾ ਗਿਆ ਸੀ। ਇਸ ਅਸਥਾਨ ਨੂੰ ਦੇਹੁਰਾ ਜਾਂ ਗੁਰਦੁਆਰਾ ਮਾਤਾ ਜੀਤੋ ਜੀ ਵੀ ਕਿਹਾ ਜਾਂਦਾ ਹੈ। ਇਹ ਥਾਂ ਕਿਲਾ ਹੋਲ ਗੜ੍ਹ ਦੇ ਨਜ਼ਦੀਕ ਹੀ ਹੈ। ਇਥੇ ਪਹਿਲਾਂ ਇਕ ਬਹੁਤ ਵੱਡਾ ਬੋਹੜ ਦਾ ਦਰਖਤ ਸੀ ਪਰ ਹੁਣ ਇਸ ਨੂੰ ਪੁੱਟ ਦਿੱਤਾ ਗਿਆ ਹੈ। ਅਗੰਮਪੁਰ ਪਿੰਡ ਆਨੰਦਪੁਰ ਤੋਂ ਸਿਰਫ ਡੇਢ ਕੁ ਕਿਲੋਮੀਟਰ ਦੀ ਵਿੱਥ 'ਤੇ ਹੈ।

ਕੈਥਲ ਦੇ ਰਾਜਾ ਉਦੈ ਸਿੰਘ ਨੇ ਵਰਤਮਾਨ ਜ਼ਿਲਾ ਪਟਿਆਲਾ ਦੇ ਪਿੰਡ ਚੱਪੜ-ਝਿੜੀ ਦੇ ਮੁਆਮਲੇ ਵਿਚੋਂ ਸੌ ਰੁਪਿਆ ਸਾਲਾਨਾ ਚੜ੍ਹਾਵਾ ਨੀਯਤ ਕਰਵਾਇਆ ਹੋਇਆ ਸੀ। ਆਨੰਦਪੁਰ ਦੇ ਥਾਣੇ ਪਿੰਡ ਖੁਮੇੜਾ ਤੋਂ ਵੀ ਸੌ ਰੁਪਏ ਦਾ ਚੜਾਵਾ ਚੜ੍ਹਦਾ ਹੁੰਦਾ ਸੀ। ਬਾਰਾਂ ਘੁਮਾਂ ਜ਼ਮੀਨ ਮੀਆਂ ਪਰਦੁਮਨ ਸਿੰਘ ਜੈਲਦਾਰ ਦੇ ਬਜ਼ੁਰਗਾਂ ਵਲੋਂ ਇਸ ਦੇਹੁਰੇ ਨਾਲ ਲਗਵਾਈ ਹੋਈ ਸੀ।[100]

**ਕੁਝ ਹੋਰ ਗ਼ੈਰ ਇਤਿਹਾਸਕ ਅਸਥਾਨ** : ਉਪਰੋਕਤ ਧਾਰਮਕ ਅਸਥਾਨਾਂ ਤੋਂ ਇਲਾਵਾ, ਆਨੰਦਪੁਰ ਸਾਹਿਬ ਦੇ ਪਵਿੱਤਰ ਨਗਰ ਵਿਚ ਹੋਰ ਵੀ ਅਨੇਕਾਂ ਐਸੇ ਅਸਥਾਨ ਹਨ ਜਿਨ੍ਹਾਂ ਦੀ ਇਤਿਹਾਸਕ ਮਹੱਤਤਾ ਤਾਂ ਭਾਵੇਂ ਕੋਈ ਨਹੀਂ ਪਰ ਵਰਤਮਾਨ ਸਮੇਂ ਵਿਚ ਬਹੁਤ ਅੱਛਾ ਹਿੱਸਾ ਪਾ ਰਹੇ ਹਨ। ਇਨ੍ਹਾਂ ਅਸਥਾਨਾਂ ਵਿਚ ਮੁੱਖ ਤੌਰ 'ਤੇ ਉਨ੍ਹਾਂ ਸੰਤ ਮਹਾਂ ਪੁਰਖਾਂ ਦੇ ਡੇਰੇ ਹਨ ਜਿਨ੍ਹਾਂ ਨੇ ਕਿਸੇ ਨਾ ਕਿਸੇ ਇਤਿਹਾਸਕ ਇਮਾਰਤ ਦੀ ਕਾਰ ਸੇਵਾ ਕਰਵਾਈ ਹੈ ਤੇ ਜਾਂ ਕਰਵਾ ਰਹੇ ਹਨ। ਜਿਸ ਤਰ੍ਹਾਂ ਸੰਤ ਬਾਬਾ ਸੇਵਾ ਸਿੰਘ ਨੌਰੇਵਾਲਿਆਂ ਦਾ ਡੇਰਾ ਕਿਲਾ ਆਨੰਦਗੜ੍ਹ ਵਿਖੇ ਸੀ ਪਰ ਇਨ੍ਹਾਂ ਦਾ ਡੇਰਾ ਵਖਰੇ ਡੇਰੇ ਦੀ ਹੋਂਦ ਇਸ ਕਰ ਕੇ ਨਹੀਂ ਧਾਰਨ ਕਰ ਸਕਿਆ ਕਿਉਂਕਿ ਇਨ੍ਹਾਂ ਨੇ ਆਪਣੇ ਰਹਿਣ ਵਾਲੇ ਥਾਂ ਨੂੰ ਗੁਰਦੁਆਰਾ (ਕਿਲਾ) ਕੰਪਲੈਕਸ ਦੇ ਵਿਚ ਹੀ ਸਮਿਲਤ ਕਰ ਦਿੱਤਾ ਹੈ। ਬਾਕੀ ਡੇਰੇ ਇਸ ਕਰ ਕੇ ਵਖਰੀ ਹੋਂਦ ਅਖਤਿਆਰ ਕਰ ਗਏ ਕਿਉਂਕਿ ਉਹ ਅਸਥਾਨ ਕਾਰ ਸੇਵਾ ਕੀਤੇ ਜਾ ਰਹੇ ਅਸਥਾਨਾਂ ਤੋਂ ਕੁਝ ਦੂਰੀ 'ਤੇ ਸਥਿਤ ਸਨ। ਇਹ ਡੇਰੇ ਇਸ ਪਰਕਾਰ ਹਨ :

1. **ਡੇਰਾ ਕਹਾਰਪੁਰੀ** : ਇਹ ਡੇਰਾ ਸੰਤ ਹਰੀ ਸਿੰਘ ਜੀ ਕਹਾਰਪੁਰੀ ਨੇ ਸਥਾਪਤ ਕੀਤਾ ਸੀ। 2. ਸੰਤ ਮਹਿੰਦਰ ਸਿੰਘ ਹਰਖੋਵਾਲ ਵਾਲਿਆਂ ਦਾ ਡੇਰਾ ਸੰਤ ਗੜ। 3. ਸੰਤ ਡੁਮੇਲੀ ਵਾਲਿਆਂ ਦਾ ਡੇਰਾ 4. ਭਾਈ ਘਨਈਆਂ ਜੀ ਸੇਵਾ ਪੰਥੀਆਂ ਦਾ ਡੇਰਾ। 5. ਟਿਬੇ ਵਾਲੇ ਸੰਤਾਂ ਦਾ

---

99. ਗੁਰੂ ਕਾ ਲਹੌਰ ਆਨੰਦਪੁਰ ਸਾਹਿਬ ਤੋਂ ਛਿਪਦੇ ਵਲ ਦਸ ਕੁ ਕਿਲੋਮੀਟਰ ਦੀ ਵਿੱਥ 'ਤੇ ਹੈ। ਇਥੇ ਗੁਰੂ ਜੀ ਦੇ ਵਿਆਹ ਦੀਆਂ ਰਸਮਾਂ ਨਾਲ ਸਬੰਧਤ ਤਿੰਨ ਗੁਰਦੁਆਰੇ ਹਨ।

100. ਭਾਈ ਕਾਨ੍ਹ ਸਿੰਘ ਨਾਭਾ, ਪੰਨਾ 32

ਡੇਰਾ। 6. ਸੰਤ ਬੰਗਾ ਵਾਲਿਆਂ ਦਾ ਡੇਰਾ, 7. ਮਹੰਤ ਤਾਰਾ ਸਿੰਘ ਦਾ ਡੇਰਾ, 8. ਸੰਤ ਸੁਲਖਣ ਸਿੰਘ ਦਾ ਡੇਰਾ, 9. ਸੰਤ ਬਾਬਾ ਹਰਬੰਸ ਸਿੰਘ ਜੀ ਦਾ ਡੇਰਾ। ਸੰਤ ਬਾਬਾ ਹਰਬੰਸ ਸਿੰਘ ਜੀ ਇਸ ਸਮੇ ਤਖਤ ਸਾਹਿਬ ਦੇ ਬਿਲਕੁਲ ਸਾਹਮਣੇ ਇਕ ਬਹੁਤ ਵਡੇ ਅਤੇ ਅਲੀਸਾਨ ਦੀਵਾਨ ਹਾਲ ਦੀ ਕਾਰ ਸੇਵਾ ਕਰਵਾ ਰਹੇ ਹਨ।

**ਗੁਰੂ ਤੇਗ ਬਹਾਦਰ ਅਜਾਇਬ ਘਰ** : ਇਹ ਅਜਾਇਬ ਘਰ ਤਖ਼ਤ ਸਾਹਿਬ ਦੇ ਹੇਠਲੇ ਪਾਸੇ ਢਲਾਣ ਉਤਰਦਿਆ ਸਜੇ ਕੋਨੇ 'ਤੇ ਹੈ। ਇਸ ਨੂੰ ਪੰਜਾਬ ਸਰਕਾਰ ਨੇ ਗੁਰੂ ਜੀ ਦੇ 300ਵੇਂ ਸ਼ਹੀਦੀ ਦਿਵਸ ਦੀ ਯਾਦ ਵਿਚ ਉਸਾਰਿਆ ਸੀ। ਇਸ ਵਿਚ ਸਿੱਖ ਗੁਰੂਆ, ਸਹੀਦਾ, ਜੋਧਿਆਂ ਅਤੇ ਜਰਨੈਲਾਂ ਦੀਆ ਪੇਂਟਿੰਗਜ ਹਨ। ਇਸ ਨੂੰ ਦੇਖਣ ਜਾਣ ਲਈ ਆਦਮੀਆ ਦਾ 50 ਪੈਸੇ ਅਤੇ ਬੱਚਿਆਂ ਦਾ 25 ਪੈਸੇ ਦਾ ਟਿਕਟ ਲਗਦਾ ਹੈ।

**ਖਾਲਸਾ ਕਾਲਜ** : ਸਿਰੀ ਆਨੰਦਪੁਰ ਸਾਹਿਬ ਦੇ ਕੀਰਤਪੁਰ ਸਾਹਿਬ ਵਾਲੇ ਪਾਸੇ ਮੁੱਖ ਸੜਕ ਉਪਰ ਸਹਿ-ਵਿਦਿਅਕ ਡਿਗਰੀ ਕਾਲਜ ਸਥਿਤ ਹੈ।

**ਦਸਮੇਸ਼ ਅਕੈਡਮੀ** : ਤਖ਼ਤ ਸਿਰੀ ਕੇਸਗੜ ਸਾਹਿਬ ਤੋਂ ਤਕਰੀਬਨ ਛੇ ਕਿਲੋਮੀਟਰ ਦੂਰ ਉਤਰ ਵਲ ਭਾਖੜਾ ਨਹਿਰ ਟੱਪ ਕੇ ਕਿਲਾ ਤਾਰਾਗੜ ਦੇ ਉਰਲੇ ਪਾਸੇ ਦਸਮੇਸ ਅਕੈਡਮੀ ਸਥਿਤ ਹੈ। ਇਸ ਵਿਚ ਬੱਚਿਆਂ ਨੂੰ ਇੰਗਲਿਸ਼ ਮਾਧਿਅਮ ਰਾਹੀ ਸਕੂਲੀ ਸਿਖਿਆ ਦਿੱਤੀ ਜਾਂਦੀ ਹੈ। ਅਕੈਡਮੀ ਦਾ ਕੈਂਪਸ ਅਤੇ ਆਲਾ ਦੁਆਲਾ ਨੀਮ ਪਹਾੜੀਆ ਦੇ ਚੋਗਿਰਦੇ ਕਰ ਕੇ ਬਹੁਤ ਹੀ ਸੁਹਾਵਣਾ ਹੈ।

**ਸ਼ਹੀਦੀ ਬਾਗ** : ਕਿਲਾ ਆਨੰਦਗੜ੍ਹ ਦੇ ਮੈਦਾਨੀ ਇਲਾਕੇ ਵਾਲੇ ਪਾਸੇ ਹੇਠਲੀ ਸੜਕ ਅਤੇ ਮੁੱਖ ਸੜਕ ਦੇ ਦਰਮਿਆਨ ਇਕ ਸ਼ਹੀਦੀ ਬਾਗ ਸੀ। ਇਸ ਵਿਚ ਅਜ ਕਲ ਨਿਹੰਗ ਸਿੰਘਾਂ ਦੇ ਡੇਰੇ ਹਨ। ਪਹਿਲਾ ਇਸੇ ਬਾਗ ਵਿਚ ਹੀ, 96 ਕਰੋੜੀ ਬੁਢਾ ਦਲ ਨਿਹੰਗ ਸਿੰਘਾਂ ਦਾ ਹੈਡ ਕੁਆਰਟਰ ਹੁੰਦਾ ਸੀ। ਅਜ ਕਲ ਇਹੀ ਹੈਡ ਕੁਆਰਟਰ ਇਥੋ ਚੁੱਕ ਕੇ ਪਟਿਆਲੇ ਲਿਜਾਇਆ ਜਾ ਚੁੱਕਿਆ ਹੈ। ਇਸ ਸ਼ਹੀਦੀ ਬਾਗ ਵਿਚ ਨਿਹੰਗ ਸਿੰਘਾ ਨੇ ਕਈ ਗੁਰਦੁਆਰੇ ਉਸਾਰ ਰਖੇ ਹਨ ਜਿਨ੍ਹਾਂ ਨਾਲ ਕਈ ਇਤਿਹਾਸਕ ਘਟਨਾਵਾ ਦਾ ਸਬੰਧ ਜੋੜ ਰੱਖਿਆ ਹੈ।

ਇਸੇ ਤਰ੍ਹਾਂ ਹੀ ਕਿਲਾ ਆਨੰਦਗੜ ਦੇ ਬਿਲਕੁਲ ਹੇਠ (ਪਿਛਲੇ ਪਾਸੇ) ਗੁਰਦੁਆਰਾ ਅਜੀਤ ਗੜ੍ਹ ਉਸਾਰਿਆ ਗਿਆ ਹੈ। ਇਹ ਵੀ ਨਿਹੰਗ ਸਿੰਘਾਂ ਦੇ ਕਬਜੇ ਵਿਚ ਹੀ ਹੈ। ਇਸ ਦੇ ਕੁਝ ਉਪਰ ਇਕ ਪਹਾੜੀ ਉਪਰ ਆਨੰਦਗੜ ਦੇ ਬਿਲਕੁਲ ਨਾਲ ਲਗਵਾ ਭਾਈ ਜੈਤਾ ਜੀ ਦੇ ਨਾਂ ਉਪਰ ਇਕ ਛੋਟਾ ਜਿਹਾ ਗੁਰਦੁਆਰਾ ਉਸਾਰਿਆ ਹੋਇਆ ਹੈ। ਇਹ ਵੀ ਨਿਹੰਗ ਸਿੰਘਾਂ ਦੇ ਕਬਜੇ ਵਿਚ ਹੈ।

# ਸਿਰੀ ਆਨੰਦਪੁਰ ਸਾਹਿਬ ਦੇ ਆਲੇ ਦੁਆਲੇ ਦੇ ਇਤਿਹਾਸਕ ਅਸਥਾਨ

**ਗੁਰੂ ਕਾ ਲਾਹੌਰ** : ਗੁਰੂ ਕਾ ਲਾਹੌਰ, ਆਨੰਦਪੁਰ ਸਾਹਿਬ ਤੋਂ ਗੰਗੂਵਾਲ ਰਾਹੀ 10 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਅਸਥਾਨ ਇਸ ਸਮੇ ਹਿਮਾਚਲ ਪਰਦੇਸ਼ ਵਿਚ ਹੈ ਅਤੇ ਪੰਜਾਬ ਦੀ ਹੱਦ ਦੇ ਬਿਲਕੁਲ ਹੀ ਨਾਲ ਲੱਗਵਾਂ ਹੈ। ਇਥੇ ਦਸਮ ਪਾਤਸਾਹ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਦੀ ਹੋਈ ਸੀ। ਇਥੋਂ ਦੇ ਵੱਖ-ਵੱਖ ਧਾਰਮਿਕ ਅਸਥਾਨ ਗੁਰੂ ਜੀ ਦੀ ਸ਼ਾਦੀ ਦੀਆਂ ਵੱਖ-ਵੱਖ ਰਸਮਾਂ ਨਾਲ ਹੀ ਸਬੰਧਤ ਹਨ। ਭਾਵੇਂ ਗੁਰੂ ਜੀ ਦੀ ਸਾਦੀ ਬਾਰੇ ਸਹੀ ਜਾਣਕਾਰੀ ਦੇਣ ਵਾਲੀ ਸਮਕਾਲੀ ਲਿਖਤ ਸਾਡੇ ਪਾਸ ਕੋਈ ਵੀ ਨਹੀ ਹੈ ਇਸ ਲਈ ਇਸ ਬਾਰੇ ਪਰਮਾਣੀਕ ਤੋਰ 'ਤੇ ਕੁਝ ਵੀ ਕਹਿਣਾ ਮੁਸਕਲ ਹੈ ਪਰ ਗੁਰਮੁਖੀ ਦੀਆਂ ਕੁਝ ਕੁ ਲਿਖਤਾਂ ਵਿਚ ਸ਼ਾਦੀ ਦਾ ਸਾਲ ਸੰਮਤ 1734 ਬਿ. ਮੁਤਾਬਕ ਸੰਨ 1677 ਈ. ਦਿੱਤਾ ਹੋਇਆ ਹੈ।[1] ਕੁਝ ਕੁ ਨੇ ਇਹ ਸਾਲ ਸੰਮਤ 1730 ਬਿ. ਮੁਤਾਬਕ ਸੰਨ 1673 ਈ. ਦਾ ਦਿੱਤਾ ਹੈ।[2] ਪਰ ਜਿਸ ਤਰੀਕੇ ਅਨੁਸਾਰ ਇਤਿਹਾਸਕਾਰਾਂ ਨੇ ਗੁਰੂ ਸਾਹਿਬ ਦੀਆਂ ਵੱਖ-ਵੱਖ ਸ਼ਾਦੀਆਂ ਬਾਰੇ ਅਤੇ ਉਨ੍ਹਾਂ ਦੇ ਸਾਹਿਬਜਾਦਿਆਂ ਦੇ ਜਨਮ ਬਾਰੇ ਲਿਖਿਆ ਹੈ ਉਸ ਨੂੰ ਇਤਿਹਾਸਕ ਸਚਾਈ ਮੰਨਣਾ ਕਾਫੀ ਔਖਾ ਹੈ। ਇਸ ਕਰ ਕੇ ਸ਼ਾਦੀ ਹੋਣ ਦੀ ਮਿਤੀ ਜਾਂ ਸਾਲ ਸੰਮਤ ਦੀ ਬਹਿਸ ਵਿਚ ਨਾ ਪੈਂਦੇ ਹੋਏ ਸਿਰਫ ਇਤਨਾ ਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਕਾ ਲਾਹੌਰ ਅਸਥਾਨ ਗੁਰੂ ਗੋਬਿੰਦ ਸਿੰਘ ਜੀ ਦੇ ਵਿਆਹ ਦੀ ਯਾਦ ਨਾਲ ਜੁੜਿਆ ਹੋਇਆ ਹੈ।

ਇਸ ਅਸਥਾਨ ਦਾ ਗੁਰੂ ਕਾ ਲਾਹੌਰ ਨਾਂ ਪੈਣਾ ਵੀ ਸਿੱਖ ਰਵਾਇਤਾਂ ਅਨੁਸਾਰ ਇਸ ਤਰ੍ਹਾਂ ਮੰਨਿਆ ਜਾਂਦਾ ਹੈ ਕਿ ਜਿਸ ਪਰਿਵਾਰ ਵਿਚ ਗੁਰੂ ਜੀ ਦੀ ਸਾਦੀ ਹੋ ਰਹੀ ਸੀ ਉਹ ਹਰਿ ਜਸ ਸੁਭਿਖੀ ਦਾ ਪਰਿਵਾਰ ਸੀ ਅਤੇ ਲਾਹੌਰ (ਪੰਜਾਬ ਦੀ ਰਾਜਧਾਨੀ) ਦਾ ਵਸਨੀਕ ਸੀ। ਭਾਵੇਂ ਤਾਂ ਆਨੰਦਪੁਰ ਸਾਹਿਬ ਤੋਂ ਲਾਹੌਰ ਦੇ ਬਹੁਤ ਦੂਰ ਹੋਣ ਕਰ ਕੇ ਜਾਂ ਲਾਹੌਰ ਦਾ ਮਾਹੌਲ ਗੁਰੂ ਘਰ ਲਈ ਅਨੁਕੂਲ ਨਾ ਹੋਣ ਕਰ ਕੇ, ਸ਼ਾਦੀ ਦਾ ਪਰੋਗਰਾਮ ਉਥੇ ਕਰਨ ਦੀ ਬਜਾਏ ਆਨੰਦਪੁਰ ਸਾਹਿਬ ਦੇ ਨੇੜੇ ਹੀ ਗੁਰੂ ਕਾ ਲਾਹੌਰ ਵਾਲੀ ਥਾਂ ਉਪਰ ਨੀਅਤ ਕੀਤਾ ਗਿਆ। ਲਾਹੌਰ ਸਹਿਰ ਦੀ ਯਾਦ ਵਜੋਂ ਇਸ ਅਸਥਾਨ ਨੂੰ ਹੀ ਗੁਰੂ ਕਾ ਲਾਹੌਰ ਮੰਨ ਲਿਆ ਗਿਆ ਸੀ।

ਭਾਈ ਹਰਿ ਜਸ ਸੁਭਿਖੀ ਦੀ ਸਪੁੱਤਰੀ ਬੀਬੀ ਜੀਤੋ ਜੀ ਸਨ। ਬੀਬੀ ਜੀਤੋ ਜੀ ਨਾਲ ਹੀ ਬਾਲ ਗੋਬਿੰਦ ਜੀ ਦੀ ਸ਼ਾਦੀ ਹੋਈ ਸੀ। ਭਾਵੇ ਗੁਰਮਤਿ ਅਨੁਸਾਰ ਸਿੱਖਾਂ ਨੂੰ ਸ਼ਾਦੀ ਸਮੇਂ ਐਸੀ ਕੋਈ ਵੀ ਰਸਮ ਕਰਨ ਦੀ ਇਜਾਜਤ ਨਹੀਂ ਹੈ ਜਿਹੜੀ ਗੁਰਮਤਿ ਨੂੰ ਨਾ ਦਿਰੜਾਉਂਦੀ ਹੋਵੇ ਜਿਵੇ

1. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪਟਿਆਲਾ, 1990, ਪੰਨਾ 525.
2. *ਸ੍ਰੀ ਗੁਰ ਤੀਰਥ ਸੰਗ੍ਰਹਿ*, ਅੰਬਾਲਾ, 1884, ਪੰਨੇ 109-110.

ਸੇਹਰੇ ਬੰਨਣਾ ਆਦਿ ਪਰ ਗੁਰੂ ਕਾ ਲਾਹੌਰ ਵਿਖੇ ਇਸ ਤਰ੍ਹਾਂ ਦੀਆਂ ਵੱਖ-ਵੱਖ ਰਸਮਾਂ ਨਾਲ ਸਬੰਧਤ ਕਈ ਗੁਰਦੁਆਰੇ ਹਨ। ਜਿਵੇਂ ਕਿ : ਗੁਰਦੁਆਰਾ ਸੇਹਰਾ ਸਾਹਿਬ, ਜੋ ਗੁਰੂ ਕਾ ਲਾਹੌਰ ਦੇ ਕੰਪਲੈਕਸ ਵਿਚ ਦਾਖਲ ਹੋਣ ਤੋਂ ਪਹਿਲਾ ਹੈ। ਗੁਰਦੁਆਰਾ ਸਿਰੀ ਦਰਬਾਰ ਸਾਹਿਬ, ਜੋ ਇਥੋਂ ਦੇ ਗੁਰਦੁਆਰਿਆਂ ਵਿਚੋਂ ਸਭ ਤੋਂ ਵੱਡਾ ਹੈ ਅਤੇ ਇਕ ਚੋਟੀ ਉਪਰ ਹੈ। ਇਥੇ ਗੁਰੂ ਸਾਹਿਬ ਦੇ ਆਨੰਦ ਕਾਰਜ ਹੋਏ ਸਨ। ਗੁਰਦੁਆਰਾ ਪਉੜ ਸਾਹਿਬ ਹੈ ਜਿਸ ਬਾਰੇ ਦੱਸਿਆ ਜਾਂਦਾ ਹੈ ਕਿ ਇਸ ਅਸਥਾਨ 'ਤੇ ਗੁਰੂ ਜੀ ਦੇ ਘੋੜੇ ਦਾ ਪੈਰ ਖੁਭ ਗਿਆ ਸੀ। ਪਿੱਛੋਂ ਇਸ ਖੁਭੇ ਹੋਏ ਪਉੜ ਦੇ ਟੋਏ ਵਿਚੋਂ ਪਾਣੀ ਦਾ ਸੋਮਾ ਨਿਕਲ ਆਇਆ ਸੀ। ਇਕ ਹੋਰ ਗੁਰਦੁਆਰਾ ਤਿਰਬੈਣੀ ਸਾਹਿਬ ਹੈ। ਇਸ ਥਾਂ 'ਤੇ ਗੁਰੂ ਜੀ ਨੇ ਆਪਣੀ ਸ਼ਾਦੀ ਦੀ ਯਾਦਗਾਰ ਵਜੋਂ ਇਕ ਬਉਲੀ ਲਗਵਾਈ ਸੀ ਜਿਸ ਦੀ ਸ਼ੁਰੂਆਤ ਗੁਰੂ ਜੀ ਨੇ ਆਪਣੇ ਬਰਛੇ ਨਾਲ ਟੱਕ ਲਾਕੇ ਕੀਤੀ ਸੀ। ਅੱਜ ਕੱਲ ਇਥੇ ਸਾਫ ਅਤੇ ਸਵੱਛ ਪਾਣੀ ਵਾਲੀ ਬਉਲੀ ਹੈ ਜਿਸ ਨੂੰ ਸ਼ਰਧਾਲੂ ਬੜੀ ਸ਼ਰਧਾ ਨਾਲ ਛਕਦੇ ਹਨ। ਇਸ ਦੇ ਨਾਲ ਹੀ ਇਕ ਛੋਟਾ ਜਿਹਾ ਸਰੋਵਰ ਹੈ। ਸੰਤ ਬਾਬਾ ਲਾਭ ਸਿੰਘ ਜੀ ਇਨ੍ਹਾਂ ਅਸਥਾਨਾ ਦੀ ਸਾਂਭ-ਸੰਭਾਲ ਅਤੇ ਕਾਰ-ਸੇਵਾ ਕਰਵਾ ਰਹੇ ਹਨ। ਗੁਰੂ ਦਾ ਲੰਗਰ ਹਰ ਸਮੇਂ ਵਰਤਦਾ ਰਹਿੰਦਾ ਹੈ। ਇਸ ਅਸਥਾਨ ਦਾ ਆਲਾ ਦੁਆਲਾ ਹਰਿਆਵਲ ਪਹਾੜੀਆ ਨਾਲ ਘਿਰਿਆ ਹੋਇਆ ਹੈ ਜਿਸ ਨੇ ਇਸ ਅਸਥਾਨ ਦੀ ਸੁੰਦਰਤਾ ਨੂੰ ਬਹੁਤ ਵਧਾ ਦਿੱਤਾ ਹੈ। ਯਾਤਰੀਆਂ ਦੀ ਰਿਹਾਇਸ਼ ਲਈ ਕਮਰੇ ਬਣੇ ਹੋਏ ਹਨ।

**ਬਿਭੌਰ ਸਾਹਿਬ** : ਬਿਭੌਰ ਸਾਹਿਬ, ਜਿਲਾ ਰੋਪੜ, ਤਹਿਸੀਲ ਆਨੰਦਪੁਰ ਸਾਹਿਬ ਦੇ ਪਰਸਿੱਧ ਸ਼ਹਿਰ ਨੰਗਲ ਤੋਂ ਸਿਰਫ ਤਿੰਨ ਕਿਲੋਮੀਟਰ ਦੀ ਦੂਰੀ 'ਤੇ, ਪੰਜਾਬ ਅਤੇ ਹਿਮਾਚਲ ਪਰਦੇਸ਼ ਦੀ ਐਨ ਸਰਹੱਦ ਉਪਰ ਸਥਿਤ ਇਕ ਛੋਟਾ ਜਿਹਾ ਪਿੰਡ ਹੈ। ਇਹ ਪਿੰਡ ਸਤਲੁਜ ਦਰਿਆ ਦੇ ਕਿਨਾਰੇ ਦੇ ਉਪਰ ਵਸਿਆ ਹੋਇਆ ਹੈ। ਇਥੇ ਗੁਰੂ ਗੋਬਿੰਦ ਸਿੰਘ ਜੀ ਕਾਫੀ ਸਮਾ ਠਹਿਰੇ ਸਨ ਅਤੇ ਇਥੇ ਰਹਿਣ ਸਮੇ ਚਰਿਤ੍ਰੋ ਪਖਿਯਾਨ ਦੀ ਵੀ ਰਚਨਾ ਕੀਤੀ ਗਈ ਸੀ। ਇਹ ਜਾਣਕਾਰੀ ਇਸ ਰਚਨਾ ਦੀ ਅਖੀਰਲੀ ਪਉੜੀ ਵਿਚ ਦਿੱਤੀ ਗਈ ਹੈ :

*ਸੰਬਤ ਸਤ੍ਰਹ ਸਹਸ ਭਣਿਜੈ।*
*ਅਰਧ ਸਹਸ ਫੁਨਿ ਤੀਨਿ ਕਹਿਜੈ।*
*ਭਾਦ੍ਰਵ ਸੁਦੀ ਅਸਟਮੀ ਰਵਿਵਾਰਾ।*
*ਤੀਰ ਸਤੁਦ੍ਰਵ ਗ੍ਰੰਥ ਸੁਧਾਰਾ।*
*ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਪਾਚ ਚਰਿਤ੍ਰ ਸਮਾਪਤ,*
*ਮਸਤ ਸੁਭ ਮਸਤ। ਅਫਜੂੰ ॥*

ਇਸ ਦਾ ਅਰਥ ਹੈ ਸੰਮਤ 1753 ਬਿ. (1696 ਈ.) ਦੀ ਭਾਦੋਂ ਸੁਦੀ ਅੱਠ, ਦਿਨ ਰਵੀਵਾਰ (ਐਤਵਾਰ) ਨੂੰ ਸਤਲੁਜ ਦੇ ਕੰਢੇ ਉਪਰ ਗ੍ਰੰਥ ਨੂੰ ਸੋਧ ਕੇ ਪੂਰਾ ਕੀਤਾ ਗਿਆ। ਇਸ ਤੋਂ ਇਸ ਗੱਲ ਦੀ ਜਾਣਕਾਰੀ ਮਿਲਦੀ ਹੈ ਕਿ ਇਥੇ ਰਹਿਣ ਸਮੇਂ ਗੁਰੂ ਜੀ ਨੇ ਆਪਣੇ ਕਵੀ ਵਿਦਵਾਨਾਂ ਨੂੰ ਲਿਖਣ ਪੜ੍ਹਨ ਦਾ ਕੰਮ ਸੌਂਪਿਆ ਹੋਇਆ ਸੀ। ਉਕਤ ਟੂਕ ਭਾਵੇਂ ਕਿਸੇ ਕਵੀ ਦੀ ਹੋਵੇ ਤੇ ਭਾਵੇਂ ਗੁਰੂ ਸਾਹਿਬ ਦੀ ਆਪਣੀ, ਇਸ ਗੱਲ ਬਾਰੇ ਤਾਂ ਅਜੇ ਨਿਸ਼ਚਤ ਰੂਪ ਵਿਚ ਕੁਝ ਨਹੀ ਕਿਹਾ ਜਾ ਸਕਦਾ ਪਰ ਇਸ ਤੋਂ ਬਿਭੌਰ ਸਾਹਿਬ ਰਹਿੰਦਿਆ ਗੁਰੂ ਸਾਹਿਬ ਦੀਆਂ ਲਿਖਤੀ ਗਤੀਵਿਧੀਆਂ ਦੀ ਜਾਣਕਾਰੀ ਜ਼ਰੂਰ ਮਿਲਦੀ ਹੈ।

ਸਥਾਨਕ ਤੌਰ 'ਤੇ ਮਿਲੀ ਜਾਣਕਾਰੀ ਅਨੁਸਾਰ ਬਿਭੌਰ ਸਾਹਿਬ, ਕਿਸੇ ਬਸਾਲੀ ਰਿਆਸਤ ਵਿਚਲਾ ਪਿੰਡ ਸੀ। ਇਸ ਬਸਾਲੀ ਰਿਆਸਤ ਦਾ ਰਾਜਾ ਰਤਨ ਚੰਦ ਸੀ। ਇਹ ਗੁਰੂ ਘਰ ਦਾ ਸ਼ਰਧਾਲੂ ਸੀ। ਇਸੇ ਕਰ ਕੇ ਹੀ ਗੁਰੂ ਸਾਹਿਬ ਇਥੇ ਆ ਕੇ ਕਾਫੀ ਸਮਾਂ ਰਹੇ ਸਨ। ਗੁਰੂ ਸਾਹਿਬ ਦੇ ਪਿੱਛੋਂ ਇਥੇ ਛੋਟਾ ਜਿਹਾ ਥੜ੍ਹਾ ਬਣਾ ਕੇ ਉਨ੍ਹਾਂ ਦੀ ਯਾਦਗਾਰ ਨੂੰ ਸੁਰੱਖਿਅਤ ਕਰ ਦਿੱਤਾ ਗਿਆ ਸੀ। ਕਾਨ੍ਹ ਸਿੰਘ ਨਾਭਾ ਨੇ 1930 ਦੇ ਸਮੇਂ ਇਸ ਅਸਥਾਨ ਬਾਰੇ ਇਉਂ ਲਿਖਿਆ ਹੈ : "ਬਿਭੌਰ : ਜਿਲਾ ਹੁਸ਼ਿਆਰਪੁਰ, ਤਸੀਲ ਊਨਾਂ ਦਾ ਪਿੰਡ ਬਿਭੌਰ ਹੈ। ਇਸ ਤੋਂ ਦੱਖਣ ਵੱਲ ਇਕ ਫਰਲਾਂਗ ਦੇ ਅੰਦਰ ਸ਼ਤਦ੍ਰਵ (ਸਤਲੁਜ) ਦਰਿਆ ਦੇ ਕਿਨਾਰੇ ਉਚੀ ਅਤੇ ਸੁੰਦਰ ਥਾਂ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗੁਰਦੁਆਰਾ ਹੈ। ਕਲਗੀਧਰ ਇਥੇ ਬਿਭੌਰ ਦੇ ਰਾਉ ਦਾ ਪ੍ਰੇਮ ਦੇਖ ਕੇ... ਕਈ ਮਹੀਨੇ ਵਿਰਾਜੇ ਸਨ। ਕਈ ਆਖਦੇ ਹਨ ਕਿ ਚੌਪਈ ਦੀ ਰਚਨਾ ਇਥੇ ਹੀ ਹੋਈ ਹੈ। ਗੁਰਦੁਆਰੇ ਨਾਲ 17 ਘੁਮਾਉਂ ਜ਼ਮੀਨ ਇੱਥੇ ਹੈ ਅਰ ਰਾਉ ਰਤਨ ਚੰਦ ਦੀ ਦਿੱਤੀ ਹੋਈ 7 ਘੁਮਾਉਂ ਚੜ੍ਹਤ ਗੜ੍ਹ ਵਿਚ ਹੈ। ਵੈਸਾਖੀ ਨੂੰ ਮੇਲਾ ਹੁੰਦਾ ਹੈ। ਪੁਜਾਰੀ ਸਿੰਘ ਹੈ।" (ਪੰਨਾ 873). ਫਿਰ ਪਿੱਛੋਂ ਸੰਤ ਬਾਬਾ ਲਾਭ ਸਿੰਘ ਜੀ ਆਨੰਦਗੜ੍ਹ ਵਾਲਿਆਂ ਨੇ ਇਸ ਥਾਂ 'ਤੇ ਇਕ ਅਲੀਸ਼ਾਨ ਗੁਰਦੁਆਰਾ ਬਣਵਾਇਆ ਹੈ। ਇਹ ਗੁਰਦੁਆਰਾ ਸਤਲੁਜ ਦੇ ਬਿਲਕੁਲ ਕੰਢੇ ਉਪਰ ਸਥਿਤ ਹੈ। ਉਪਰ ਗੁਰਦੁਆਰੇ ਤੋਂ ਖੜੇ ਹੋ ਕੇ ਜਦੋਂ ਹੇਠਾਂ ਠਾਠਾਂ ਮਾਰਦੇ ਸਤਲੁਜ ਦਰਿਆ ਦੇ ਵਿਸ਼ਾਲ ਅਤੇ ਨੀਲੀ ਭਾਹ ਮਾਰਦੇ ਪਾਣੀ ਨੂੰ ਦੇਖਿਆ ਜਾਂਦਾ ਹੈ ਤਾਂ ਇਕ ਬਹੁਤ ਹੀ ਸੁੰਦਰ ਨਜ਼ਾਰਾ ਪੇਸ਼ ਆਉਂਦਾ ਹੈ। ਗੁਰਦੁਆਰੇ ਨਾਲ ਯਾਤਰੀਆਂ ਦੇ ਠਹਿਰਣ ਲਈ ਸੁੰਦਰ ਸਰਾਂ ਹੈ। ਗੁਰੂ ਕਾ ਲੰਗਰ ਹਰ ਸਮੇਂ ਅਤੁੱਟ ਵਰਤਦਾ ਰਹਿੰਦਾ ਹੈ। ਨੀਮ ਪਹਾੜੀ ਇਲਾਕਾ ਹੋਣ ਕਰ ਕੇ ਅਤੇ ਸਤਲੁਜ ਦਰਿਆ ਦਾ ਕੰਢਾ ਹੋਣ ਕਰ ਕੇ ਥਾ ਬਹੁਤ ਹੀ ਰਮਣੀਕ ਹੈ।

**ਖੇੜਾ ਕਲਮੋਟ** : ਖੇੜਾ ਕਲਮੋਟ ਵੈਸੇ ਨੇੜੇ-ਨੇੜੇ ਵਸੇ ਹੋਏ ਦੋ ਪਿੰਡ ਹਨ ਪਰ ਇਨ੍ਹਾਂ ਦੋਵਾਂ ਨੂੰ ਇਕੋ ਹੀ ਜੁੜਵੇਂ ਨਾ ਖੇੜਾ-ਕਲਮੋਟ ਨਾਲ ਹੀ ਸੰਬੋਧਨ ਕੀਤਾ ਜਾਂਦਾ ਹੈ। ਇਹ ਪਿੰਡ ਨੰਗਲ ਤੋਂ ਭਲਾਣ ਨੂੰ ਜਾਣ ਵਾਲੀ ਲਿੰਕ ਰੋਡ ਉਪਰ ਸਥਿਤ ਹਨ। ਗੁਰੂ ਗੋਬਿੰਦ ਸਿੰਘ ਜੀ ਜਦੋਂ ਕਿਸੇ ਸਮੇ ਨੰਗਲ ਦੇ ਨੇੜੇ ਬਿਭੌਰ ਸਾਹਿਬ ਵਾਲੀ ਥਾ ਉਪਰ ਰਹਿੰਦੇ ਸਨ ਤਾਂ ਇਥੇ ਸਿੱਖ ਸੰਗਤਾਂ ਦਾ ਆਉਣਾ-ਜਾਣਾ ਰਹਿੰਦਾ ਸੀ। ਇਸ ਆਉਣ-ਜਾਣ ਦੇ ਸਮੇਂ ਦੌਰਾਨ ਇਕ ਦੋ ਵਾਰ ਖੇੜਾ-ਕਲਮੋਟ ਦੇ ਵਸਨੀਕਾਂ ਨੇ ਸਿੱਖ ਸੰਗਤਾਂ ਨੂੰ ਲੁੱਟ ਲਿਆ ਸੀ। ਇਸ ਲੁੱਟ ਬਾਰੇ ਜਦੋਂ ਸਿੱਖ ਸੰਗਤਾਂ ਨੇ ਗੁਰੂ ਜੀ ਨੂੰ ਜਾਣੂ ਕਰਵਾਇਆ ਤਾਂ ਗੁਰੂ ਜੀ ਖੁਦ ਆਪਣੇ ਹਥਿਆਰਬੰਦ ਸਿੰਘਾਂ ਨਾਲ ਖੇੜਾ-ਕਲਮੋਟ 'ਤੇ ਚੜ੍ਹਾਈ ਕਰ ਕੇ ਗਏ ਸਨ। ਇਸ ਚੜ੍ਹਾਈ ਦੇ ਸਿੱਟੇ ਵਜੋਂ ਕਲਮੋਟ ਪਿੰਡ ਨੂੰ ਚਾਰੇ ਤਰਫੋਂ ਘੇਰ ਕੇ ਲੁਟੇਰਿਆਂ ਨੂੰ ਚੰਗੀ ਤਰ੍ਹਾਂ ਸੋਧਿਆ ਗਿਆ ਸੀ। ਗੁਰੂ ਜੀ ਦੇ ਸਮਕਾਲੀ ਕਵੀ ਸੈਨਾਪਤਿ ਨੇ ਆਪਣੀ ਰਚਨਾ *ਸ੍ਰੀ ਗੁਰ ਸੋਭਾ* ਵਿਚ ਇਸ ਘਟਨਾ ਦਾ ਵਿਸਥਾਰ ਪੂਰਬਕ ਜਿਕਰ ਕੀਤਾ ਹੈ। ਉਸ ਅਨੁਸਾਰ ਗੁਰੂ ਜੀ ਨੇ ਸਾਰੀ ਰਾਤ ਪਿੰਡ ਨੂੰ ਘੇਰ ਕੇ ਰੱਖਿਆ। ਦਿਨ ਚੜਨ ਨਾਲ ਇਕ ਜੋਰਦਾਰ ਹਮਲਾ ਕੀਤਾ ਗਿਆ। ਪਿੰਡ ਦੇ ਲੁਟੇਰੇ ਸਿੰਘਾਂ ਦੀ ਮਾਰ ਨਾ ਝੱਲ ਸਕੇ। ਕੁਝ ਭੱਜ ਗਏ ਅਤੇ ਕੁਝ ਫੜ ਲਏ ਗਏ ਸਨ। ਕਵੀ ਸੈਨਾਪਤਿ ਨੇ ਇਸ ਘਟਨਾ ਨੂੰ ਇਉਂ ਵਰਣਨ ਕੀਤਾ ਹੈ

*ਠਾਂਵ ਬਿਸਾਲੀ ਮੈ ਕੀਏ ਕੇਤਕ ਦਿਨ ਬਿਸਰਾਮ।*
*ਖੇਲਨ ਚੜ੍ਹੇ ਸ਼ਿਕਾਰ ਕੋ ਫੇਰਿ ਕੀਓ ਸੁੰਜਾਮ ॥੧॥*

**ਕਬਿਤ** : *ਨਾਵ ਕੋ ਸ਼ਿਕਾਰ ਕਹਾ ਕੁਦਰਤ ਕੇ ਕਰਨਹਾਰ,*
*ਜੁਧ ਕੋ ਭਏ ਸੁਆਰ ਨਉਬਤ ਸਜਾਇ ਕੈ।*
*ਵੇ ਜੋ ਕਲਮੋਟ ਮੋ ਗਰੂਰ ਲੋਕ ਰਹਤੇ ਥੇ,*
*ਘੇਰਾ ਥਾ ਸਿਖਨ ਕੋ ਤਬ ਮਾਰਗ ਮੇ ਆਇ ਕੇ।*
*ਰਹੇ ਥੇ ਪਿਛਾਰੀ ਮੇਂ ਕੇਤੇ ਹੀ ਸਿੱਖ ਤਹਾ,*
*ਜੁਧ ਭਯੋ ਤਿਨ ਹੀ ਸੋ ਲੀਏ ਦੋਇ ਘਾਇ ਕੇ।*
*ਕਹਾ ਥਾ ਹਜੂਰ ਜਾਇ ਸਿੱਖਾਂ ਨੇ ਖਾਵੰਦ ਜੀ,*
*ਸੋ ਘੇਰੀ ਕਲਮੋਟ ਧਾਇ ਸਾਹਿਬ ਨੇ ਜਾਇ ਕੇ॥12॥*

**ਦੋਹਰਾ** : *ਤਬੈ ਖਾਲਸੇ ਆਇ ਕੇ ਘੇਰ ਲਈ ਕਲਮੋਟਿ ॥*
*ਦੂਹ ਓਰ ਤੇ ਪ੍ਰਬਲ ਹੀ ਭਈ ਬੰਦੂਕਨ ਚੋਟ ॥13॥*

**ਸਵੈਯਾ** : *ਯੋ ਉਮਡਿਓ ਦਲ ਗੋਬਿੰਦ ਸਿੰਘ ਕੋ ਵਾਰ ਨ ਪਾਰ ਸੁਮਾਰ ਨ ਪਾਇਓ।*
*ਘੇਰ ਲੀਓ ਕਲਮੋਟ ਕੋ ਕੋਟ ਭਈ ਜਬ ਚੋਟਿ ਤੁਫੰਗ ਚਲਾਇਓ।*
*ਮਾਰਿ ਕਰੀ ਤਿਨ ਕੋ ਅਤਿ ਹੀ ਜੁ ਭਜੇ ਗਿਰਤੇ ਸਭ ਹੀ ਬਿਸਰਾਇਓ।*
*ਸਾਂਗ ਕਹੀ ਸਿਰ ਵਾਰ ਕਹੀ ਕਰਵਾਰ ਕਹੀ ਜੁ ਭਏ ਬਿਕਲਾਇਓ॥14॥*

**ਦੋਹਰਾ** : *ਬਿਆਕੁਲ ਹੋ ਗ੍ਰਿਹਿ ਤੇ ਭਜੇ ਸਬ ਤਨ ਭਯੋ ਅਧੀਰ ॥*
*ਸੁਧ ਨ ਪਰੀ ਕੁਛ ਜੁਧ ਕੀ ਥਰਹਰ ਕਰਤ ਸਰੀਰ ॥15॥*
*ਤਵੁ ਨਿਸ਼ਾਨ ਗੁਰਦੇਵ ਕੇ ਚਢੇ ਕੋਟਿ ਪਰਿ ਜਾਇ ॥*
*ਨਉਬਤਿ ਬਾਜੀ ਫਤੇ ਕੀ ਦੀਨੇ ਦੂਤ ਭਗਾਇ ॥16॥*

**ਸਵੈਯਾ** : *ਮਿਲਿ ਕੇ ਕਲਮੋਟਿ ਕੇ ਲੋਗ ਸਬੈ ਫਿਰਿ ਜੁਧ ਕੋ ਆਨ ਭਏ ਇਕ ਠੌਰੇ।*
*ਮਾਨੋ ਅੰਧੇਰੀ ਚਲੀ ਉਡਿ ਕੈ ਤਿਨ ਕੇ ਪਗ ਤੇ ਬਸੁਧਾ ਪਰ ਦਉਰੇ।*
*ਐਸੀ ਹੀ ਸਾਜਿ ਚੜ੍ਹੇ ਤਬ ਹੀ ਦਲ ਦੇਖਤ ਮੂਸ ਭਏ ਨਿਰਭੌਰੇ।*
*ਐਸੇ ਅਜਾਨ ਮਹਾ ਅਗਿਆਨ ਸੁ ਜਾਨਤ ਹੈ ਪ੍ਰਭ ਕੋ ਕਛੁ ਔਰੇ॥17॥*

**ਦੋਹਰਾ** : *ਮਿਲਿ ਕੇ ਸਭ ਕਲਮੋਟੀਅਨ ਗਹਿ ਗਾਢੇ ਮਨਿ ਧੀਰ।*
*ਤਲੇ ਆਨ ਕਲਮੋਟ ਕੇ ਬਹੁਤ ਚਲਾਏ ਤੀਰ ॥18॥*
*ਸਾਹਿਬ ਸਿਉ ਕੇਤਨ ਕਹਿਓ ਦਲ ਆਏ ਹੈ ਫੇਰਿ।*
*ਬਚਨ ਕੀਓ ਕਾਰਨ ਕਰਨ ਹੋਵਨ ਦੇਹੁ ਸਵੇਰਿ ॥19॥*
*ਸਗਲ ਰੇਨ ਇਹ ਭਾਤ ਕਰਿ ਚਲੇ ਸੁ ਤੀਰ ਅਪਾਰ।*
*ਕਿਸ ਹੀ ਕੇ ਲਾਗਿਓ ਨਹੀ ਰਾਖਿ ਲੀਏ ਕਰਤਾਰ ॥20॥*
*ਨਿਸ ਬੀਤੀ ਇਹ ਭਾਤ ਕਰਿ ਰਵਿ ਕੀਨੋ ਪ੍ਰਗਾਸ ॥*
*ਬਿਦਾ ਕੀਓ ਤਾਹੀ ਸਮੈ ਪ੍ਰੇਮ ਖਾਲਸਾ ਖਾਸ ॥21॥*

**ਸਵੈਯਾ** : *ਦਉਰ ਪਰਿਓ ਦਲ ਗੋਬਿੰਦ ਸਿੰਘ ਕੋ ਬਾਜ ਚਲਿਓ ਚਿਰੀਆਨ ਪੈ ਧਾਯੋ।*
*ਐਸੇ ਕੁਰੰਗ ਪੈ ਸਿੰਘ ਚਲਿਓ ਤਹਾ ਖਾਲਸਾ ਸਿੰਘ ਮਹਾ ਪ੍ਰਬਲਾਯੋ।*
*ਦੇਖਤ ਹੀ ਤਿਹ ਕੀ ਛਬਿ ਮੂੜ ਮਹਾ ਭੈ ਮਾਨ ਮਹਾ ਭਯ ਖਾਇਓ।*
*ਭਾਜਿ ਗਏ ਰਨ ਮੈ ਨ ਰਹੇ ਮਾਨੋ ਤੀਰ ਚਲਿਓ ਗੁਨ ਤੇ ਛੁਟਕਾਯੋ ॥22॥*

**ਦੋਹਰਾ** : *ਛੋਡ ਖੇਤ ਕਲਮੋਟ ਕੋ ਭਜੇ ਮੂੜ ਅਗਿਆਨ ॥*
*ਫਤੇ ਭਈ ਪ੍ਰਭ ਪੁਰਖ ਕੀ ਰਾਜਨ ਮਾਨੀ ਆਨ ॥23॥*

(*ਸ੍ਰੀ ਗੁਰ ਸੋਭਾ,* ਧਿਆਓ ਦਸਵਾਂ)

ਪੰਡਿਤ ਤਾਰਾ ਸਿੰਘ ਨਰੋਤਮ ਨੇ ਇਸ ਅਸਥਾਨ ਬਾਰੇ ਇਸ ਤਰ੍ਹਾਂ ਲਿਖਿਆ ਹੈ : "ਖਿਡੋਰ ਮੈਂ ਗੁਰੂ ਜੀ ਪਾਸ ਫਰਿਆਦ ਹੁਈ ਕਲਮੋਟ ਗ੍ਰਾਮ ਮੇਂ ਸੰਗਤ ਲੁਟ ਗਈ ਖਾਲਸੇ ਕੋ ਆਗਯਾ ਦਈ ਚੜਾਈ ਕਰ ਗ੍ਰਾਮ ਕੋ ਲੂਟੋ। ਕੁਛ ਦੇਰ ਲੜ ਗ੍ਰਾਮ ਵਾਸੀ ਲੋਗੋਂ ਨੇ ਪੱਲਾ ਫੇਰਾ। ਆਪ ਕੇ ਹੈਂ ਰੱਖ ਲਵੋ। ਲੜਾਈ ਬੰਦ ਹੁਈ। ਇਨ ਦਿਨੋਂ ਸੇ ਕੋਈ ਸੰਗਤ ਕੀ ਓਰ ਨਾ ਦੇਖੇ। ਕੋਈ ਕਿਸੇ ਰਸਤੇ ਕੁਛ ਲੀਏ ਚਲਾ ਆਵੇ। (*ਸ੍ਰੀ ਗੁਰ ਤੀਰਥ ਸੰਗ੍ਰਹਿ,* ਪੰਨੇ 130-131)

ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ : "ਕਲਮੋਟ : ਇਸ ਦਾ ਨਾਉਂ ਖੇੜਾ-ਕਲਮੋਟ ਭੀ ਹੈ। ਜਿਲਾ ਹੁਸ਼ਿਆਰਪੁਰ, ਤਸੀਲ ਊਨਾਂ ਥਾਣਾ ਨੂਰਪੁਰ ਦਾ ਇਕ ਪਿੰਡ, ਜਿਸ ਦੇ ਵਸਨੀਕਾਂ ਨੇ ਸਿੱਖਾਂ ਦੀ ਸੰਗਤਿ ਆਨੰਦਪੁਰ ਜਾਂਦੀ ਲੁੱਟ ਲਈ ਸੀ। ਦਸਮੇਸ਼ ਨੇ ਚੜਾਈਕਰ ਕੇ ਅਪਰਾਧੀਆ ਨੂੰ ਦੰਡ ਦਿੱਤਾ। ਇਸ ਥਾਂ ਗੁਰਦੁਆਰਾ ਬਣਿਆ ਹੋਇਆ ਹੈ। ਜਿਸ ਪਿੱਪਲ ਹੇਠ ਗੁਰੂ ਸਾਹਿਬ ਵਿਰਾਜੇ ਸਨ ਉਹ ਮੌਜੂਦ ਹੈ।" (ਪੰਨਾ 309)

**ਭਲਾਣ** : ਪਿੰਡ ਭਲਾਣ, ਜਿਲਾ ਰੋਪੜ, ਤਹਿਸੀਲ ਆਨੰਦਪੁਰ ਸਾਹਿਬ ਵਿਚ, ਨੰਗਲ ਸ਼ਹਿਰ ਤੋਂ ਦੱਖਣ-ਪੂਰਬ ਵਲ 18 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਹ ਇਕ ਛੋਟਾ ਜਿਹਾ ਪਿੰਡ ਹੈ ਅਤੇ ਇਥੋਂ ਦੇ ਵਸਨੀਕ ਰਾਜਪੂਤ ਬੰਸ ਵਿਚੋਂ ਰਾਏ ਗੋਤ ਦੇ ਹਨ। ਪਰਾਪਤ ਜਾਣਕਾਰੀ ਅਨੁਸਾਰ, ਜਿਸ ਸਮੇਂ ਦਿਲਾਵਰ ਖਾਂ ਦੇ ਪੁੱਤਰ ਨੇ ਆਨੰਦਪੁਰ ਉਪਰ ਰਾਤ ਨੂੰ ਹਮਲਾ ਕੀਤਾ ਸੀ ਅਤੇ ਸਿੰਘਾਂ ਨੇ ਇਸ ਹਮਲੇ ਨੂੰ ਪਛਾੜ ਦਿੱਤਾ ਸੀ ਤਾਂ ਦਿਲਾਵਰ ਖਾਂ ਦਾ ਪੁੱਤਰ ਹਾਰ ਖਾ ਜਾਣ ਪਿੱਛੋਂ ਇਥੇ ਭਲਾਣ ਪਿੰਡ ਵਿਚ ਆ ਕੇ ਠਹਿਰਿਆ ਸੀ। ਇਸ ਪਿੰਡ ਵਿਚ ਇਸ ਸਮੇਂ ਵੀ ਕਿਲੇ ਦੇ ਕੁਝ ਖੰਡਰਾਤ ਮੌਜੂਦ ਹਨ ਜਿਸ ਤੋਂ ਇਹ ਅੰਦਾਜਾ ਲਗਦਾ ਹੈ ਕਿ ਭਲਾਣ ਵਿਚ ਕਿਸੇ ਕਿਸਮ ਦਾ ਛੋਟਾ-ਮੋਟਾ ਕਿਲਾ ਜਰੂਰ ਸੀ। ਇਸ ਤੋਂ ਇਸ ਥਾਂ ਦੀ ਸੈਨਿਕ ਤੌਰ 'ਤੇ ਮਹੱਤਤਾ ਦਾ ਵੀ ਪਤਾ ਲਗ ਜਾਂਦਾ ਹੈ। ਗੁਰੂ ਸਾਹਿਬ ਆਪਣੇ ਸਿੰਘਾਂ ਨੂੰ ਨਾਲ ਲੈ ਕੇ ਦਿਲਾਵਰ ਖਾਂ ਦੇ ਪੁੱਤਰ ਦਾ ਪਿੱਛਾ ਕਰਦੇ ਹੋਏ ਇਥੇ ਆਏ ਸਨ। ਗੁਰੂ ਸਾਹਿਬ ਦਾ ਆਉਣਾ ਸੁਣ ਕੇ ਦਿਲਾਵਰ ਖਾਂ ਦਾ ਪੁੱਤਰ ਇਥੋਂ ਅੱਗੇ ਨੂੰ ਦੌੜ ਗਿਆ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਇਸ ਘਟਨਾ ਤੋਂ ਪਿੱਛੋਂ ਗੁਰੂ ਸਾਹਿਬ ਨੇ ਇਥੇ ਵੀ ਸਿੰਘਾਂ ਦੀ ਇਕ ਟੁਕੜੀ ਤਾਇਨਾਤ ਕਰ ਦਿੱਤੀ ਸੀ ਜਿਨ੍ਹਾਂ ਨੇ ਹਰ ਬਿਪਤਾ ਤੋਂ ਪਿੰਡ ਵਾਸੀਆਂ ਨੂੰ ਬਚਾ ਕੇ ਰੱਖਣਾ ਸੀ। ਫਲਸਰੂਪ, ਇਸ ਥਾਂ ਨੂੰ ਹੀ ਗੁਰੂ ਜੀ ਦੀ ਯਾਦਗਾਰ ਵਜੋਂ ਸੰਭਾਲ ਕੇ ਰੱਖ ਲਿਆ ਗਿਆ ਸੀ। ਅੱਜ ਕਲ ਇਥੇ ਇਕ ਛੋਟਾ ਜਿਹਾ ਗੁਰਦੁਆਰਾ ਹੈ ਪਰ ਕਿਲੇ ਵਾਲੀ ਥਾਂ 'ਤੇ ਹਾਈ ਸਕੂਲ ਖੋਹਲਿਆ ਹੋਇਆ ਸੀ। 1880 ਵਿਆਂ ਵਿਚ ਇਸ ਅਸਥਾਨ ਬਾਰੇ ਪੰਡਿਤ ਤਾਰਾ ਸਿੰਘ ਨਰੋਤਮ ਨੇ ਇਉਂ ਲਿਖਿਆ ਹੈ : "ਅਲਫ ਖਾਨ ਕੇ ਜੰਗ ਹੁਏ ਪੀਛੇ ਦਿਲਾਵਰ ਖਾਂ ਪਠਾਣ ਨੇ ਆਨੰਦਪੁਰ ਫਤੇ ਕਰਨੇ ਹੇਤ ਅਪਨਾ ਪੁੱਤਰ ਭੇਜਿਆ। ਰਾਤ ਕੋ ਆਨੰਦਪੁਰ ਕੇ ਪਾਸ ਆਯਾ। ਗੁਰੂ ਜੀ ਕੋ ਖਬਰ ਹੁਈ। ਜੰਗ ਕੀ ਤਿਆਰੀ ਕਰੀ। ਡਰ ਕਰ ਪੀਛੇ ਭਾਗਤੇ ਹੁਏ ਦਿਲਾਵਰ ਖਾਨ ਕੇ ਬੇਟੇ ਨੇ ਬਰਵਾ ਗ੍ਰਾਮ ਉਜਾੜ ਕੇ ਭਲਾਨ ਮੇ ਡੇਰਾ ਕੀਆ। ਗੁਰੂ ਜੀ ਭੀ ਇਸ ਗ੍ਰਾਮ ਮੇ ਗਏ।" (ਪੰਨਾ 138) 1930 ਵਿਆਂ ਵਿਚ ਭਾਈ ਕਾਨ੍ਹ ਸਿੰਘ ਨਾਭਾ ਇਸ ਥਾਂ ਬਾਰੇ ਇਉਂ ਲਿਖਦੇ ਹਨ : "ਭਲਾਣ : ਜਿਲਾ ਹੁਸ਼ਿਆਰਪੁਰ, ਤਸੀਲ ਊਨਾ, ਥਾਣਾ ਨੂਰਪੁਰ

ਦਾ ਇਕ ਪਿੰਡ ਜੋ ਰੇਲਵੇ ਸਟੇਸ਼ਨ ਨਵਾਂ-ਸ਼ਹਿਰ ਤੋਂ ਸੋਲਾਂ ਮੀਲ ਪੂਰਵ ਹੈ। ਦਿਲਾਵਰ ਖਾਨ ਅਤੇ ਉਸ ਦੇ ਪੁੱਤਰ ਨੂੰ ਸ਼ਿਕਸ਼ਤ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਇਥੇ ਆਏ ਸਨ।.....ਪੱਕਾ ਮੰਜੀ ਸਾਹਿਬ ਬਣਿਆ ਹੋਇਆ ਹੈ। ਪੁਜਾਰੀ ਸਿੰਘ ਹੈ। ਜ਼ਮੀਨ ਜਾਗੀਰ ਕੁਝ ਨਹੀਂ।"

(ਪੰਨਾ 908)

**ਕੀਰਤਪੁਰ ਸਾਹਿਬ** : ਕੀਰਤਪੁਰ ਸਾਹਿਬ, ਇਸ ਸਮੇਂ ਜਿਲ੍ਹਾ ਰੋਪੜ ਦੇ ਵਿਚ ਰੋਪੜ ਤੋਂ ਨੰਗਲ ਨੂੰ ਜਾਣ ਵਾਲੀ ਸੜਕ ਉਪਰ ਤਕਰੀਬਨ 32 ਕਿਲੋਮੀਟਰ ਦੀ ਦੂਰੀ ਉਪਰ ਸਥਿਤ ਹੈ। ਇਸ ਤੋਂ ਅੱਗੇ ਅੱਠ ਕਿਲੋਮੀਟਰ ਦੀ ਦੂਰੀ 'ਤੇ ਸਿਰੀ ਆਨੰਦਪੁਰ ਸਾਹਿਬ (ਖਾਲਸੇ ਦੀ ਜਨਮ ਭੂਮੀ) ਸਥਿਤ ਹੈ। ਇਹ ਅੱਠ ਕਿਲੋਮੀਟਰ ਦੀ ਦੂਰੀ ਵੀ ਹੋਰ ਧਾਰਮਿਕ ਅਸਥਾਨਾਂ ਨਾਲ ਜੁੜੀ ਹੋਈ ਹੈ। ਇਸ ਤੋਂ ਇਹ ਦੋਵੇਂ ਨਗਰ ਤਕਰੀਬਨ ਇਕੋ ਹੀ ਰੂਪ ਲਗਦੇ ਹਨ। ਇਤਿਹਾਸਕ ਤੌਰ 'ਤੇ ਭਾਵੇਂ ਸਿਰੀ ਆਨੰਦਪੁਰ ਸਾਹਿਬ, ਕੀਰਤਪੁਰ ਸਾਹਿਬ ਤੋਂ ਜ਼ਿਆਦਾ ਮਹੱਤਤਾ ਰੱਖਦਾ ਹੈ ਪਰ ਕੀਰਤਪੁਰ ਸਾਹਿਬ ਦਾ ਨਗਰ ਸਿਰੀ ਆਨੰਦਪੁਰ ਸਾਹਿਬ ਤੋਂ ਕਾਫੀ ਸਮਾਂ ਪਹਿਲਾਂ ਸਥਾਪਤ ਹੋ ਚੁੱਕਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਜਦੋਂ ਸਿੱਖ ਕੌਮ ਉਪਰ ਸੰਕਟ ਦੇ ਬੱਦਲ ਛਾਏ ਹੋਏ ਸਨ ਕੀਰਤਪੁਰ ਸਾਹਿਬ ਉਨ੍ਹਾਂ ਸੰਕਟ ਦੇ ਬੱਦਲਾਂ ਵਿਚ ਗੁਰੂ ਸਾਹਿਬ ਨੂੰ ਅਮਨਚੈਨ ਅਤੇ ਖੁਸ਼ੀ ਦੇਣ ਵਾਲਾ ਅਸਥਾਨ ਸਾਬਤ ਹੋਇਆ ਸੀ। ਇਸੇ ਕਰ ਕੇ ਹੀ ਇਸ ਅਸਥਾਨ ਦਾ ਨਾਂ ਕੀਰਤਪੁਰ ਸਾਹਿਬ ਰੱਖਿਆ ਗਿਆ ਸੀ ਜਿਸ ਦਾ ਭਾਵ ਹੈ ਕਿ ਇਸ ਅਸਥਾਨ ਤੋਂ ਹਰ ਸਮੇਂ ਅਕਾਲਪੁਰਖ ਦੀ ਕੀਰਤੀ (ਮਹਾਨਤਾ) ਦੇ ਹੀ ਗੁਣ ਗਾਏ ਜਾਂਦੇ ਸਨ। ਅਕਾਲ ਪੁਰਖ ਦੀ ਕੀਰਤੀ ਦੀਆਂ ਗੱਲਾਂ ਹੋਣ ਕਰ ਕੇ ਹੀ ਕੀਰਤਪੁਰ ਸਾਹਿਬ ਮਸ਼ਹੂਰ ਹੋ ਗਿਆ ਸੀ।

ਗੁਰੂ ਹਰਿਗੋਬਿੰਦ ਸਾਹਿਬ ਨੂੰ ਮੁਗਲ ਹਕੂਮਤ ਦੇ ਸਥਾਨਕ ਅਧਿਕਾਰੀਆਂ ਨਾਲ ਕਈ ਲੜਾਈਆਂ ਲੜਨੀਆਂ ਪਈਆਂ ਸਨ ਜਿਨ੍ਹਾਂ ਕਰ ਕੇ ਗੁਰੂ ਸਾਹਿਬ ਨੂੰ ਇਕ ਤੋਂ ਵੱਧ ਥਾਵਾਂ ਉਪਰ ਆਪਣੀ ਬਦਲਵੀਂ ਰਿਹਾਇਸ਼ ਕਰਨੀ ਪਈ ਸੀ। ਸਭ ਤੋਂ ਪਹਿਲਾਂ ਅੰਮਿਰਤਸਰ ਜੈਸੇ ਮਹਾਨ ਕੇਂਦਰ ਨੂੰ ਛੱਡਣਾ ਪਿਆ ਸੀ ਅਤੇ ਸਿਰੀ ਹਰਿਗੋਬਿੰਦਪੁਰਾ[3] ਸਾਹਿਬ ਵਿਖੇ ਰਿਹਾਇਸ਼ ਕਰਨੀ ਪਈ ਸੀ। ਜਦੋਂ ਇਥੇ ਵੀ ਦੁਸ਼ਮਣਾਂ ਨੇ ਗੁਰੂ ਜੀ ਨੂੰ ਸ਼ਾਂਤੀ ਨਾਲ ਨਾ ਰਹਿਣ ਦਿੱਤਾ ਤਾਂ ਉਨ੍ਹਾਂ ਨੇ ਪੰਜਾਬ ਦੇ ਮਾਲਵੇ ਖੇਤਰ ਵਿਚ ਜਾ ਕੇ ਲੜਾਈ ਤੋਂ ਕਿਨਾਰਾ ਕੀਤਾ ਪਰ ਇਥੇ ਵੀ ਹਮਲਾਵਰ ਦੁਸ਼ਮਣ ਨਾਲ ਜੰਗ ਕਰਨੀ ਪਈ ਸੀ। ਇਥੋਂ ਚਲ ਕੇ ਗੁਰੂ ਸਾਹਿਬ ਪੰਜਾਬ ਦੇ ਦੁਆਬੇ ਖੇਤਰ ਵਿਚ ਵਸੇ ਕਰਤਾਰਪੁਰ ਨਗਰ[4] ਵਿਚ ਫਿਰ ਜਾ ਕੇ ਰਹਿਣ ਲਗ ਪਏ ਸਨ। ਕਰਤਾਰਪੁਰ ਸਾਹਿਬ ਵਿਖੇ ਵੀ ਗੁਰੂ ਸਾਹਿਬ ਨੂੰ ਲੜਾਈ ਕਰਨੀ ਪਈ ਸੀ। ਇਸ ਕਰ ਕੇ ਇਥੇ ਵੀ ਸ਼ਾਂਤੀ ਨਾਲ ਰਹਿਣਾ ਮੁਸ਼ਕਲ ਹੋ ਗਿਆ ਸੀ। ਫਲਸਰੂਪ, ਕਰਤਾਰਪੁਰ ਦੀ ਲੜਾਈ ਪਿੱਛੋਂ ਗੁਰੂ ਹਰਿ ਗੋਬਿੰਦ ਸਾਹਿਬ ਉਥੇ ਜਿਆਦਾ ਸਮਾਂ ਨਹੀਂ ਠਹਿਰੇ ਸਨ। ਉਹ ਜਲਦੀ ਹੀ ਕੀਰਤਪੁਰ ਸਾਹਿਬ ਪਹੁੰਚਣਾ ਚਾਹੁੰਦੇ ਸਨ ਜਿਹੜਾ ਕਿ ਸਰਕਾਰੀ ਦਖ਼ਲ ਤੋਂ ਬਹੁਤ ਦੂਰ ਇਕ ਪਹਾੜੀ ਰਿਆਸਤ (ਕਹਿਲੂਰ) ਦੀ ਹੱਦ ਅੰਦਰ ਆਬਾਦ ਕੀਤਾ ਹੋਇਆ ਸੀ। ਪਰ ਗੁਰੂ ਸਾਹਿਬ ਜਿਉਂ ਹੀ ਕਰਤਾਰਪੁਰ ਤੋਂ

---

3. ਇਹ ਨਗਰ ਬਿਆਸ ਦਰਿਆ ਦੇ ਕੰਢੇ ਉਪਰ ਅਤੇ ਜਿਲ੍ਹਾ ਗੁਰਦਾਸਪੁਰ ਵਿਚ ਸਥਿਤ ਹੈ।
4. ਕਰਤਾਰਪੁਰ ਸਾਹਿਬ, ਜਿਲ੍ਹਾ ਜਲੰਧਰ ਵਿਚ ਜੀ. ਟੀ. ਰੋਡ ਉਪਰ ਜਲੰਧਰ ਤੋਂ ਅੰਮਿਰਤਸਰ ਨੂੰ ਜਾਂਦਿਆ ਤਕਰੀਬਨ 30 ਕੁ ਕਿਲੋਮੀਟਅਰ ਦੀ ਦੂਰੀ 'ਤੇ ਸਥਿਤ ਹੈ। ਅੱਜ ਕੱਲ ਇਹ ਲੱਕੜੀ ਦੇ ਕੰਮ ਦਾ ਇਕ ਉਘਾ ਕੇਂਦਰ ਹੈ।

ਰਵਾਨਾ ਹੋਏ ਸਥਾਨਕ ਹਾਕਮਾਂ ਨੇ ਉਨ੍ਹਾਂ ਉਪਰ ਫਗਵਾੜੇ ਦੇ ਨੇੜੇ ਅਚਾਨਕ ਹਮਲਾ ਕਰ ਦਿੱਤਾ। ਭਾਵੇਂ ਗੁਰੂ ਸਾਹਿਬ ਨੇ ਇਸ ਅਚਾਨਕ ਹਮਲੇ ਨੂੰ ਪੂਰੀ ਦਿਰੜਤਾ ਅਤੇ ਦਲੇਰੀ ਨਾਲ ਰੋਕਿਆ ਪਰ ਉਹ ਲੜਾਈ ਕਰਦੇ ਹੋਏ ਕੀਰਤਪੁਰ ਸਾਹਿਬ ਵਲ ਨੂੰ ਵਧ ਰਹੇ ਸਨ। ਸਾਰੀ ਲੜਾਈ, ਇਕ ਥਾਂ 'ਤੇ ਕਰਨ ਦੀ ਵਜਾਏ, ਰਾਹ ਜਾਂਦਿਆਂ ਹੀ ਲੜੀ ਗਈ ਸੀ। ਜਾਪਦਾ ਹੈ ਕਿ ਗੁਰੂ ਸਾਹਿਬ ਹਮਲਾ ਕਰਨ ਵਾਲੇ ਸਥਾਨਕ ਚੋਧਰੀਆਂ ਜਾਂ ਹਾਕਮਾਂ ਦੇ ਆਪਣੇ ਇਲਾਕੇ ਵਿਚ ਇਕ ਥਾਂ ਖਲੋ ਕਿ ਲੜਾਈ ਕਰਨਾ ਨਹੀਂ ਚਾਹੁੰਦੇ ਸਨ। ਉਹ ਜਲਦੀ ਹੀ ਉਨ੍ਹਾਂ ਦੇ ਇਲਾਕੇ ਵਿਚੋਂ ਨਿਕਲ ਕੇ ਇਕ ਸੁਰੱਖਿਅਤ ਇਲਾਕੇ ਵਿਚ ਜਾਣਾ ਚਾਹੁੰਦੇ ਸਨ। ਜ਼ੁਲਿਫ਼ਕਾਰ ਅਰਧਿਸਤਾਨੀ ਲਿਖਦਾ ਹੈ : "ਅੰਤ ਵਿਚ ਹਰਿਗੋਬਿੰਦ (ਸਾਹਿਬ) ਕਰਤਾਰਪੁਰ ਵਿਖੇ ਲੜੀ ਗਈ ਲੜਾਈ ਤੋਂ ਵੇਹਲੇ ਹੋ ਕੇ ਪਗਵਾੜ (ਫਗਵਾੜੇ) ਦੀ ਤਰਫ਼ ਰਵਾਨਾ ਹੋਏ ਕਿਉਂਕਿ ਉਹ (ਕਰਤਾਰਪੁਰ) ਲਾਹੌਰ ਦੇ ਜ਼ਿਆਦਾ ਨੇੜੇ ਸੀ। ਉਸ (ਗੁਰੂ) ਨੂੰ ਬਹੁਤ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਪਰ ਉਸ (ਗੁਰੂ) ਨੇ ਇਨ੍ਹਾਂ ਮੁਸ਼ਕਲਾਂ ਤੋਂ ਆਪਣੇ ਆਪ ਨੂੰ ਬਚਾਇਆ ਅਤੇ ਫਿਰ ਜਲਦੀ ਨਾਲ ਗੋਰਾਇਤਪੁਰ (ਕੀਰਤਪੁਰ) ਵਲ ਨੂੰ ਰਵਾਨਾ ਹੋ ਗਏ।"[5] ਮੈਕਾਲਿਫ਼ ਵੀ ਇਸੇ ਵਿਚਾਰ ਨਾਲ ਸਹਿਮਤ ਹੁੰਦਾ ਹੋਇਆ ਲਿਖਦਾ ਹੈ ਕਿ "ਕਿਉਂਕਿ ਸ਼ਹਿਰ (ਕਰਤਾਰਪੁਰ) ਲਾਹੌਰ ਨੂੰ ਜਾਣ ਵਾਲੀ ਸੜਕ ਦੇ ਬਿਲਕੁਲ ਉਪਰ ਸਥਿਤ ਸੀ ਜਿਥੋਂ ਕਿ ਬੜੀ ਆਸਾਨੀ ਨਾਲ ਉਸ (ਗੁਰੂ) ਦੇ ਖਿਲਾਫ਼ ਮੁਹਿੰਮ ਭੇਜੀ ਜਾ ਸਕਦੀ ਸੀ। ਇਸ ਕਰਕੇ ਉਸ (ਗੁਰੂ) ਨੇ ਕੀਰਤਪੁਰ ਵਲ ਵਧਾਣਾ ਜਾਰੀ ਰੱਖਿਆ।"[6] ਗਯਾਨੀ ਗਯਾਨ ਸਿੰਘ ਲਿਖਦਾ ਹੈ "ਓੜਕ ਨੂੰ ਅਸਮਾਨ ਖਾਂ ਜੇਹੇ ਕਈ ਸਰਦਾਰ ਗੁਰੂ ਸਾਹਿਬ ਜੀ ਦੇ ਪਵਿਤਰ ਹੱਥਾਂ ਤੋਂ ਤਲਵਾਰ ਦੇ ਘਾਟ ਉਤਰ ਗਏ। ਇਸ ਵਕਤ ਇਕ ਤਾਂ ਅੰਧੇਰਾ ਹੀ ਸੀ ਤੇ ਦੂਸਰੇ ਹਨੇਰੀ ਦਾ ਜ਼ੋਰ ਸੀ ਇਸ ਕਰ ਕੇ ਆਪਣਾ ਪਰਾਯਾ, ਰਾਹ ਪੈਂਡਾ ਕੁੱਛ ਨਾ ਸੁਝਯਾ, ਸ਼ਾਹੀ ਸਿਪਾਹ ਤਾਂ ਮਾਰੀ ਬਿਪਤਾ ਦੀ ਜਿਧਰ ਮੂੰਹ ਹੋਯਾ ਉਸੇ ਰਾਹ ਪੈ ਗਈ ਤੇ ਦੂਸਰੇ ਦਿਨ ਗੁਰੂ ਜੀ ਉਥੋਂ ਤੁਰ ਕੇ ਹਕੀਮਪੁਰ ਆਦਿਕ ਪਿੰਡਾਂ ਵਿਚ ਉਤਰਦੇ ਹੋਏ ਸਤਲੁਜੋਂ ਪਾਰ ਕੀਰਤਪੁਰ ਜਾ ਬਿਰਾਜੇ।"[7]

ਸਪਸ਼ਟ ਹੈ ਕਿ ਗੁਰੂ ਸਾਹਿਬ ਲੜਾਈਆ ਵਿਚ ਉਲਝਣਾ ਨਹੀਂ ਚਾਹੁੰਦੇ ਸਨ ਪਰ ਗੁਰੂ ਘਰ ਦੇ ਦੋਖੀ ਗੁਰੂ ਸਾਹਿਬ ਨੂੰ ਕਿਧਰੇ ਵੀ ਅਮਨ-ਚੈਨ ਨਾਲ ਰਹਿਣ ਨਹੀਂ ਦੇਣਾ ਚਾਹੁੰਦੇ ਸਨ। ਗੁਰੂ ਸਾਹਿਬ ਨੇ ਪਹਿਲਾਂ ਵੀ ਅਨੇਕਾਂ ਥਾਵਾਂ 'ਤੇ ਆਪਣੀ ਰਿਹਾਇਸ਼ ਬਦਲ ਕੇ ਦੇਖੀ ਪਰ ਸਿੱਖ ਲਹਿਰ ਦੇ ਦੋਖੀ ਕਿਸੇ ਵੀ ਥਾਂ 'ਤੇ ਹਮਲੇ ਕਰਨੋਂ ਨਾ ਹਟੇ। ਅਖੀਰ ਵਿਚ ਗੁਰੂ ਜੀ ਨੇ ਕਹਿਲੂਰ ਰਿਆਸਤ ਵਿਚਲੀ ਐਸੀ ਥਾਂ ਨੂੰ ਆਪਣੀ ਰਿਹਾਇਸ਼ ਲਈ ਚੁਣਿਆ ਜਿਥੇ ਸਿੱਖ ਲਹਿਰ ਦੇ ਦੋਖੀ ਅਸਰਦਾਰ ਨਹੀਂ ਹੋ ਸਕਦੇ ਸਨ। ਇਹ ਥਾਂ ਭਾਵੇਂ ਕਹਿਲੂਰ (ਬਿਲਾਸਪੁਰ) ਰਿਆਸਤ ਵਿਚ ਸੀ ਪਰ ਇਹ ਹਿੰਡੂਰ ਤੇ ਕਹਿਲੂਰ ਹਿੰਦੂ ਰਿਆਸਤਾਂ ਸਨ। ਸਤਲੁਜ ਦਰਿਆ ਦੇ ਬਿਲਕੁਲ ਉਪਰ ਇਹ ਥਾਂ ਸਥਿਤ ਸੀ। ਇਸ ਪੱਖੋ ਪਾਣੀ ਦੀ ਬਹੁਤ ਵੱਡੀ ਸਹੂਲਤ ਸੀ।

---

5. ਇੰਦੂ ਭੂਸ਼ਣ ਬੈਨਰਜੀ ਦੇ ਹਵਾਲੇ ਅਨੁਸਾਰ, *ਐਵੋਲਿਊਸ਼ਨ ਆਫ ਦਾ ਖਾਲਸਾ*, ਜਿਲਦ ਪਹਿਲੀ, ਕਲਕੱਤਾ, 1962, ਪੰਨਾ 25.
6. ਮੈਕਾਲਿਫ਼, *ਹਿਸਟਰੀ ਆਫ਼ ਸਿੱਖ ਰਿਲੀਜਨ*, ਜਿਲਦ 2, ਪੰਨਾ 213.
7. *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891 ਈ., ਪੰ. 244.

ਸਰੂਪ ਦਾਸ ਭੱਲਾ ਨੇ ਲਿਖਿਆ ਹੈ :

*ਗ੍ਰਹ ਲੋਕ ਸਮਗ੍ਰੀ ਸੰਗ ਨਿਜ ਲਏ। ਕਹਲੂਰ ਹਡੂਰ ਦੇਸ ਮੋ ਗਏ।*
*ਸਤਲੁਦ੍ਰ ਕੰਠ ਪਰਬਤ ਕੀ ਤਰੀ। ਨਿਰਬਿਘਨ ਸੁਖ ਠੌਰ ਸੰਪਦ ਪ੍ਰਭ ਕਰੀ।*
*ਧਰ ਨਾਮ ਕੀਰਤਪੁਰ ਕੀਨਾ ਬਾਸਾ। ਹੋਇ ਪਰਮ ਅਨੰਦ ਸੁਖ ਸਦਾ ਬਿਲਾਸਾ।*
*ਦੇਖ ਬਿਘਨ ਤਹਾ ਕਛੂ ਨਾ ਹੋਇ। ਦੁਸ਼ਟ ਭਾਉ ਰਖੈ ਨਹੀ ਕੋਇ।*
*ਸਭ ਰਾਜਾ ਪਰਜਾ ਦਰਸ਼ਨ ਆਵੈ। ਗੁਰਚਰਨ ਪ੍ਰਤਾਪ ਮਨ ਇਛਿਆ ਪਾਵੈ।*

(*ਮਹਿਮਾ ਪ੍ਰਕਾਸ਼*, ਪੰਨਾ **475**)

ਵੀਰ ਸਿੰਘ ਬਲ ਨੇ ਲਿਖਿਆ ਹੈ ਕਿ ਗੁਰੂ ਸਾਹਿਬ ਸਭ ਸਮਾਨ ਸੰਭਾਲ ਕੇ ਨਦੀ ਦੇ ਕੰਢੇ-ਕੰਢੇ ਹੋ ਤੁਰੇ। ਸਾਰਾ ਪਰਿਵਾਰ ਆਦਿ ਪਹਿਲੋਂ ਹੀ ਤੋਰ ਦਿੱਤੇ ਗਏ ਸਨ। ਪਿੱਛੋਂ ਖੁਦ ਗੁਰੂ ਸਾਹਿਬ ਨਗਾਰਿਆਂ ਦੀ ਆਵਾਜ ਵਿਚ ਨਦੀ ਦੇ ਕੰਢੇ ਵਸੇ ਕੀਰਤਪੁਰ ਵਿਖੇ ਆ ਗਏ। ਸਤਲੁਜ ਦਰਿਆ ਦੇ ਕੰਢੇ ਵਾਸਾ ਕੀਤਾ ਗਿਆ। ਸ਼ਾਨਦਾਰ ਭਵਨ ਉਸਾਰੇ ਗਏ। ਇਕ ਪਾਸੇ ਸਤਲੁਜ ਦਾ ਨਜ਼ਾਰਾ ਸੀ ਅਤੇ ਦੂਜੇ ਪਾਸੇ ਵਿਸ਼ਾਲ ਅਤੇ ਉਚੇ ਪਹਾੜ ਸਨ। ਕਰਤਾਰਪੁਰ ਨਾਲੋਂ ਇਥੇ ਜਿਆਦਾ ਰੌਣਕ ਸੀ :

*ਸਾਜ ਸਮਾਜ ਸੁਵਾਂਇ ਨਦ ਤੀਰੁ। ਦੀਆ ਤੋਰ ਗੁਰ ਸਰਬ ਵਹੀਰੁ।*
*ਪਾਛੈ ਚਢੇ ਦੁੰਦਭੀ ਵਾਏ। ਨਦੀ ਨਾਖ ਕੀਰਤਪੁਰਿ ਆਏ।*
*ਕੂਲ ਸਤੁੱਦ੍ਰਵ ਆਇ ਬਿਰਾਜੇ। ਭਵਨ ਅਨੂਪ ਤਹਾਂ ਗੁਰ ਸਾਜੇ।*
*ਇਹ ਸਤਦ੍ਰਵ ਉਤ ਅੱਦ੍ਰਿ ਅਪਾਰ। ਸੁਰਪਤ ਪੁਰ ਤੇ ਅਧਕ ਬਹਾਰ।*

(*ਗੁਰ ਕੀਰਤ ਪ੍ਰਕਾਸ਼*, ਪੰਨਾ **215**)

ਕੀਰਤਪੁਰ ਸਾਹਿਬ ਦੀ ਸਥਾਪਨਾ ਭਾਵੇ ਗੁਰੂ ਹਰਿਗੋਬਿੰਦ ਸਾਹਿਬ ਨੇ ਕਾਫੀ ਸਮਾਂ ਪਹਿਲੋਂ ਹੀ ਕਰ ਰਖੀ ਸੀ ਪਰ ਇਥੇ ਆਏ ਉਹ 1634-35ਈ. ਵਿਚ ਹੀ ਸਨ। ਕੀਰਤਪੁਰ ਸਾਹਿਬ ਦੀ ਮੋੜੀ ਗੱਡਣ ਦੀ ਮਿਤੀ ਬਾਰੇ ਸਾਡੀਆਂ ਮੁੱਢਲੀਆਂ ਲਿਖਤਾਂ ਵਿਚ ਇਕਮੱਤ ਨਹੀਂ ਹੈ ਸਗੋਂ ਸਭ ਵਿਚ ਵੱਖ-ਵੱਖ ਮਿਤੀਆਂ ਦਿੱਤੀਆਂ ਹੋਈਆਂ ਹਨ। ਪੰਡਿਤ ਤਾਰਾ ਸਿੰਘ ਨਰੋਤਮ ਨੇ ਇਸ ਨੂੰ ਸੰਮਤ 1686 ਬਿ. ਅਸਾੜ ਪਰਿਵਿਸ਼ਟੇ ਦੋ ਮੁਤਾਬਕ ਜੂਨ, 1629 ਈ. ਵਿਚ ਸਥਾਪਤ ਕੀਤਾ ਲਿਖਿਆ ਹੈ।[8] ਗਯਾਨੀ ਗਯਾਨ ਸਿੰਘ ਨੇ *ਤਵਾਰੀਖ ਗੁਰ ਖਾਲਸਾ* ਵਿਚ ਤਾਂ 13 ਮੱਘਰ, ਸੰਮਤ 1684 ਬਿ. ਦੀ ਮਿਤੀ ਲਿਖੀ ਹੈ ਜੋ ਨਵੰਬਰ, 1627 ਈ. ਬਣਦੀ ਹੈ ਪਰ *ਗੁਰਧਾਮ ਸੰਗ੍ਰਹਿ* ਵਿਚ ਸੰਮਤ 1682 ਬਿ. ਮੁਤਾਬਕ ਸੰਨ 1625 ਈ. ਦਾ ਲਿਖਿਆ ਹੈ।[9] ਗਯਾਨੀ ਠਾਕਰ ਸਿੰਘ ਨੇ ਹਾੜ, ਸੰਮਤ, 1686 ਬਿ. ਮੁਤਾਬਕ ਸੰਨ 1629 ਈ. ਦਿੱਤਾ ਹੈ।[10] ਭਾਈ ਕਾਨ੍ਹ ਸਿੰਘ ਨੇ ਇਸ ਦੀ ਸਥਾਪਨਾ ਦਾ ਸਾਲ ਸੰਮਤ 1683 ਬਿ. ਮੁਤਾਬਕ ਸੰਨ 1626 ਈ. ਦਿੱਤਾ ਹੈ।[11] ਪਰ ਇਨ੍ਹਾਂ ਸਭ ਤੋਂ ਹੀ ਵੱਖਰਾ ਪਰ ਭਰੋਸੇਯੋਗ ਸੰਮਤ ਭੱਟ ਵਹੀਆਂ ਵਿਚ ਇਸ ਤਰ੍ਹਾਂ ਦਿੱਤਾ ਗਿਆ ਹੈ :

*"ਰਾਜਾ ਕਲਿਆਣ ਚੰਦ ਚੰਦਰਬੰਸੀ ਚੰਦੇਲਗੋਤਰ ਕਹਿਲੂਰਪਤੀ ਬੇਟੇ ਤਾਰਾ ਚੰਦ ਕੋ ਗੋਲ ਲੈ ਸਾਲ ਸੋਲਾਂ ਸੈ ਸਤਾਸੀ ਬੈਸਾਖ ਸੁਦੀ ਚਾਉਥ ਗੁਰੂ ਚੱਕ ਕੇ*

---

8. *ਸ੍ਰੀ ਗੁਰ ਤੀਰਥ ਸੰਗ੍ਰਹਿ* (ਪੱਥਰ ਛਾਪ), ਅੰਬਾਲਾ, 1884 ਈ., ਪੰਨਾ 159.
9. *ਤਵਾਰੀਖ ਗੁਰ ਖਾਲਸਾ*, ਪੰਨਾ 231 ਅਤੇ *ਗੁਰਧਾਮ ਸੰਗ੍ਰਹਿ* (ਮਿਤੀ ਨਹੀ), ਪੰ. 135.
10. *ਗ੍ਰੰਥ ਸ੍ਰੀ ਗੁਰਦੁਆਰੇ ਦਰਸ਼ਨ*, 1923, ਪੰਨਾ 207.
11. *ਮਹਾਨ ਕੋਸ਼*, ਪੰਨਾ 332.

*ਮਲਹਾਨ ਨਵਾਂ ਗਾਵ ਬਸਾਨੇ ਲਈ ਗੁਰੂ ਹਰਿ ਗੋਬਿੰਦ ਜੀ ਮਹਲ ਛਟੇ ਕੋ ਨਗਰ ਜਊਵਾਲ, ਕਲਿਆਣਪੁਰ, ਭਟੋਲੀਆ, ਜਊਵਾਲ ਕੀ ਧਰਤੀ ਪੁੰਨ ਅਰਥ ਭੇਟ ਕੀ"*

*"ਗੁਰ ਹਰਿ ਗੋਬਿੰਦ ਜੀ ਮਹਲ ਛਟੇ ਨੇ, ਬੇਟਾ ਗੁਰਦਿਤਾ ਜੀ ਕੋ ਨਗਰ ਜਊਵਾਲ, ਭਾਈ ਹਰੀਏ ਬੜੂੰਗ ਕੇ ਘਰ ਭੇਜਾ, ਗੈਲ ਬਾਬਾ ਸ੍ਰੀ ਚੰਦ ਜੀ ਆਏ ਕਮਲੀਏ ਅਲਮਸਤ ਕੋ ਸਾਥ ਲੈ ਕੇ। ਸਾਲ ਸੋਲਾ ਸੈ ਸਤਾਸੀ ਬੈਸਾਖ ਮਾਸ ਕੀ ਪੂਰਨਿਮਾ ਕੇ ਦਿਹੁੰ ਗੁਰੂ ਬਾਬਾ ਸ੍ਰੀ ਚੰਦ ਜੀ ਕੇ ਪਾਵਨ ਹਾਥੋਂ ਸੇ ਮੋੜੀ ਗਾਡੀ। ਬਾਊਲੀ ਕਾ ਟੱਕ ਲਾਇਆ। ਨਗਰੀ ਕਾ ਨਾਉਂ ਕੀਰਤਪੁਰ ਰਾਖਾ।"*[12]

ਭੱਟ ਵਹੀਆਂ ਵਿਚ ਦਿੱਤੀ ਗਈ ਜਾਣਕਾਰੀ ਬਾਕੀ ਸਭ ਲਿਖਤਾਂ ਨਾਲੋਂ ਵੱਧ ਭਰੋਸੇਯੋਗ ਹੈ। ਇਸ ਤਰ੍ਹਾਂ ਇਨ੍ਹਾਂ ਮੁਤਾਬਕ ਕੀਰਤਪੁਰ ਸਾਹਿਬ ਦੀ ਸਥਾਪਨਾ ਬੈਸਾਖ ਦੀ ਪੂਰਨਮਾਸ਼ੀ, ਸੰਮਤ 1627 ਬਿ. ਮੁਤਾਬਕ ਅਪਰੈਲ-ਮਈ, ਸੰਨ 1630 ਈ. ਵਿਚ ਕੀਤੀ ਗਈ ਸੀ।

ਕੀਰਤਪੁਰ ਸਾਹਿਬ ਵਿਖੇ ਨਿਵਾਸ ਕਰ ਲੈਣ ਨਾਲ ਮੁਗਲ ਹਕੂਮਤ ਦੇ ਸਥਾਨਕ ਅਧਿਕਾਰੀਆਂ ਨਾਲ ਲੜਾਈਆਂ ਦਾ ਲੰਮਾ ਸਿਲਸਿਲਾ ਵੀ ਖ਼ਤਮ ਹੋ ਗਿਆ ਸੀ। ਗੁਰੂ ਸਾਹਿਬ ਨੂੰ ਖੁੱਲਾ ਸਮਾਂ ਸ਼ਾਂਤੀ ਦਾ ਮਿਲ ਗਿਆ ਸੀ। ਇਸ ਸ਼ਾਂਤੀ ਦੇ ਸਮੇਂ ਵਿਚ ਗੁਰੂ ਸਾਹਿਬ ਨੇ ਸਿੱਖ ਧਰਮ ਦੇ ਜੱਥੇਬੰਦਕ ਢਾਂਚੇ ਨੂੰ ਧਰਮ ਪਰਚਾਰ ਵਾਲੇ ਪਾਸੇ ਸੰਗਠਤ ਕੀਤਾ। ਬਾਬਾ ਸਿਰੀ ਚੰਦ ਜੀ ਆਪਣੀ ਪੁਰਾਣੀ ਦੁਸ਼ਮਣੀ ਤਿਆਗ ਕੇ ਸਿੱਖ ਧਰਮ ਦੀ ਮੁੱਖ ਧਾਰਾ ਵਿਚ ਸ਼ਾਮਲ ਹੋ ਚੁਕੇ ਸਨ। ਇਸ ਨਾਲ ਉਨ੍ਹਾਂ ਦੀ ਉਦਾਸੀ ਸੰਪਰਦਾ ਵੀ ਸਿੱਖ ਧਰਮ ਦੀ ਮੁੱਖ ਧਾਰਾ ਵਿਚ ਸ਼ਾਮਲ ਹੋ ਗਈ ਸੀ। ਬਾਬਾ ਗੁਰਦਿਤਾ ਜੀ, ਜੋ ਗੁਰੂ ਸਾਹਿਬ ਦੇ ਸਭ ਤੋਂ ਵੱਡੇ ਸਾਹਿਬਜਾਦੇ ਸਨ, ਦੀ ਅਗਵਾਈ ਹੇਠ ਸਿੱਖ ਧਰਮ ਦੇ ਪਰਚਾਰ ਨੂੰ ਨਵੀਆਂ ਲੀਹਾਂ 'ਤੇ ਜੱਥੇਬੰਦ ਕੀਤਾ ਗਿਆ। ਇਸ ਤਹਿਤ ਉਦਾਸੀ ਸੰਤਾਂ ਨੂੰ ਪੰਜਾਬ ਤੋਂ ਬਾਹਰ ਦੂਰ-ਦੁਰਾਡੇ ਵਾਲੀਆਂ ਥਾਵਾਂ 'ਤੇ ਭੇਜਿਆ ਗਿਆ ਅਤੇ ਉਨ੍ਹਾਂ ਲਈ ਚਾਰ ਮੁੱਖ ਕੇਂਦਰਾਂ ਦੀ ਸਥਾਪਨਾ ਵੀ ਕੀਤੀ ਗਈ। ਇਨ੍ਹਾਂ ਚਾਰ ਮੁੱਖ ਕੇਂਦਰਾਂ ਨੂੰ ਉਦਾਸੀਆਂ ਦੀ ਵੀ ਰਵਾਇਤ ਮੁਤਾਬਕ ਚਾਰ ਧੂਣੇ ਕਿਹਾ ਜਾਂਦਾ ਸੀ। ਇਸ ਤਰ੍ਹਾਂ ਸਿੱਖ ਧਰਮ ਦੇ ਜੱਥੇਬੰਦਕ ਢਾਂਚੇ ਵਿਚ ਸਮੰਦ ਪਰਣਾਲੀ ਦੇ ਸਮਾਨੰਤਰ ਇਕ ਉਦਾਸੀ ਪਰਚਾਰਕਾਂ ਦੀ ਪਰਣਾਲੀ ਵੀ ਸਥਾਪਤ ਹੋ ਗਈ ਸੀ। ਇਸ ਨਾਲ ਮਸੰਦ ਪਰਣਾਲੀ ਅਤੇ ਸਿੱਖ ਸੰਗਤਾਂ ਦੇ ਸੰਗਠਨ ਵਿਚ ਹੋਰ ਮਜਬੂਤੀ ਆ ਗਈ ਸੀ। ਹਰੀ ਰਾਮ ਗੁਪਤਾ ਅਨੁਸਾਰ : " The system of *masands* and *sangats* was strengthened by the addition of a number of *dhuans* (hearths) and *bakhshish* (bounties). In these institutions udasis rendered great service to the cause of Sikhism."[13]

---

12. 'ਭੱਟ ਵਹੀ ਮੁਲਤਾਨੀ ਸਿੰਧੀ ਖਾਤਾ ਉਦਾਨੀਓ ਕਾ', ਪਿਆਰਾ ਸਿੰਘ ਪਦਮ ਦੇ ਹਵਾਲੇ ਅਨੁਸਾਰ, *ਪਰੋਸੀਡਿੰਗਜ ਪੰਜਾਬ ਹਿਸਟਰੀ ਕਾਨਫਰੰਸ* (ਪੰਜਾਬੀ ਸੈਕਸਨ), 20ਵਾਂ ਸੈਸ਼ਨ, ਫਰਵਰੀ 28—ਮਾਰਚ 2, 1986, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1987, ਪੰਨੇ 401-3.
13. *History of The Sikhs : The Sikhs Gurus–1469–1708*, Vol. I, New Delhi, 1994, p. 177.

ਦੂਸਰੇ ਕਦਮ ਵਜੋਂ ਗੁਰੂ ਹਰਿ ਗੋਬਿੰਦ ਸਾਹਿਬ ਨੇ ਪੰਜਾਬ ਤੋਂ ਬਾਹਰ ਸਥਾਪਤ ਹੋਏ ਸਿੱਖ ਅਸਥਾਨਾਂ ਦੀ ਯਾਤਰਾ ਦਾ ਕੰਮ ਸ਼ੁਰੂ ਕੀਤਾ। ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਹੋਰ ਕੋਈ ਵੀ ਗੁਰੂ ਪੰਜਾਬ ਤੋਂ ਬਾਹਰਲੀਆਂ ਸਿੱਖ ਸੰਗਤਾਂ ਪਾਸ ਨਹੀਂ ਜਾ ਸਕਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਹੀ ਸਿਰਫ ਦੂਸਰੇ ਗੁਰੂ ਸਨ ਜਿਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਵਾਂਗ ਦੂਰ-ਦੁਰਾਡੇ ਵਾਲੀਆਂ ਥਾਵਾਂ ਦੇ ਪਰਚਾਰ ਦੌਰੇ ਕੀਤੇ ਸਨ। ਇਉਂ ਗੁਰੂ ਸਾਹਿਬ ਉਤਰ ਪਰਦੇਸ਼ ਦੀਆਂ ਕਈ ਪਰਮੁੱਖ ਥਾਵਾਂ 'ਤੇ ਗਏ। ਇਨ੍ਹਾਂ ਵਿਚ ਇਹ ਥਾਵਾਂ ਹਨ: ਨਾਨਕ ਮੱਤਾ, ਪੀਲੀ ਭੀਤ, ਲਖੀਮਪੁਰ ਖੀਰੀ, ਆਗਰਾ ਅਤੇ ਮਥੁਰਾ ਆਦਿ। ਜੰਮੂ-ਕਸ਼ਮੀਰ ਵਲ ਗੁਰੂ ਸਾਹਿਬ ਪਹਿਲੋਂ ਹੀ ਜਾ ਚੁਕੇ ਸਨ। ਹਰਿਆਣੇ ਵਿਚਲੀਆਂ ਅਨੇਕਾਂ ਥਾਵਾਂ 'ਤੇ ਵੀ ਗੁਰੂ ਸਾਹਿਬ ਦੇ ਪਵਿੱਤਰ ਚਰਨ ਪੈਣ ਦੀਆਂ ਜਾਣਕਾਰੀਆਂ ਮਿਲਦੀਆਂ ਹਨ।

ਜੇਕਰ ਕੀਰਤਪੁਰ ਸਾਹਿਬ ਵਿਖੇ ਰਹਿਣ ਦਾ ਸਮਾਂ ਸ਼ਾਂਤੀ ਭਰਿਆ ਸੀ ਤਾਂ ਇਹ ਸਮਾਂ ਇਕ ਪੱਖੋਂ ਗੁਰੂ ਸਾਹਿਬ ਲਈ ਗਮੀਆਂ ਭਰਿਆ ਵੀ ਸੀ। ਇਥੇ ਰਹਿਣ ਸਮੇਂ ਹੀ ਗੁਰੂ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ, ਜੋ ਗੁਰੂ ਜੀ ਦੇ ਅਗਲੇ ਉਤਰਾਧਿਕਾਰੀ ਵੀ ਸਨ ਅਤੇ ਜਿਨ੍ਹਾਂ ਦੀ ਅਗਵਾਈ ਵਿਚ ਸਿੱਖ ਧਰਮ ਦਾ ਪਰਚਾਰ ਬਹੁਤ ਅੱਛੀ ਤਰ੍ਹਾਂ ਹੋ ਰਿਹਾ ਸੀ, ਸਵਰਗ ਸਿਧਾਰ ਗਏ ਸਨ, ਇਹ ਸੱਟ ਸਿੱਖ ਧਰਮ ਲਈ ਬਹੁਤ ਵੱਡੀ ਸੀ। ਇਕ ਹੋਰ ਛੋਟੇ ਸਾਹਿਬਜ਼ਾਦੇ ਬਾਬਾ ਅਟੱਲ ਰਾਇ ਜੀ ਪਹਿਲੋਂ ਹੀ ਸਵਰਗ ਸਿਧਾਰ ਚੁੱਕੇ ਸਨ। ਭਾਵੇਂ ਗੁਰੂ ਸਾਹਿਬ ਸੁਖਾਂ-ਦੁੱਖਾਂ ਜਾਂ ਖੁਸ਼ੀਆਂ-ਗ਼ਮੀਆਂ ਦੀਆਂ ਸੋਚਾਂ ਤੋਂ ਬਹੁਤ ਉਪਰ ਸਨ ਪਰ ਇਨ੍ਹਾਂ ਘਟਨਾਵਾਂ ਦਾ ਅਸਰ ਤਾਂ ਹੁੰਦਾ ਹੀ ਹੈ।

1644 ਈ. ਵਿਚ 48 ਸਾਲਾਂ ਦੀ ਘਟਨਾਵਾਂ ਭਰਭੂਰ ਜ਼ਿੰਦਗੀ ਗੁਜ਼ਾਰ ਕੇ ਗੁਰੂ ਹਰਿ ਗੋਬਿੰਦ ਸਾਹਿਬ ਜੋਤੀ-ਜੋਤ ਸਮਾ ਗਏ ਸਨ। ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਬਾਬਾ ਗੁਰਦਿੱਤਾ ਜੀ ਦੇ ਵੱਡੇ ਸਪੁੱਤਰ ਸ੍ਰੀ ਹਰਿ ਰਾਇ ਜੀ ਨੂੰ ਗੁਰਗੱਦੀ ਦੇ ਕੇ ਸੱਤਵਾਂ ਗੁਰੂ ਨਿਯੁਕਤ ਕਰ ਗਏ ਸਨ। ਗੁਰੂ ਹਰਿ ਗੋਬਿੰਦ ਸਾਹਿਬ ਦੇ ਦੋ ਸਾਹਿਬਜ਼ਾਦੇ ਬਾਬਾ ਸੂਰਜ ਮੱਲ ਜੀ ਅਤੇ ਬਾਬਾ ਤੇਗ ਬਹਾਦੁਰ ਜੀ ਉਸ ਸਮੇਂ ਜਿਊਂਦੇ ਸਨ। ਉਨ੍ਹਾਂ ਨੇ ਗੁਰੂ ਜੀ ਦਾ ਹੁਕਮ ਸਵੀਕਾਰ ਕਰਦਿਆਂ ਹਰਿ ਰਾਇ ਜੀ ਨੂੰ ਆਪਣਾ ਸੱਤਵਾਂ ਗੁਰੂ ਸਵੀਕਾਰ ਕਰ ਲਿਆ ਸੀ। ਜਿਥੋਂ ਤਕ ਕੀਰਤਪੁਰ ਸਾਹਿਬ ਕਸਬੇ ਦਾ ਸਬੰਧ ਹੈ ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ-ਜੋਤ ਸਮਾ ਜਾਣ ਪਿੱਛੋਂ ਵੀ ਕਾਫੀ ਸਮਾਂ ਸਿੱਖ ਧਰਮ ਦਾ ਕੇਂਦਰ ਬਣਿਆ ਰਿਹਾ ਸੀ। ਸਤਵੇਂ ਪਾਤਸ਼ਾਹ ਗੁਰੂ ਹਰਿ ਰਾਇ ਜੀ (1644-1661) ਇਥੇ ਹੀ ਰਹਿੰਦੇ ਸਨ। ਉਨ੍ਹਾਂ ਤੋਂ ਪਿੱਛੋਂ ਗੁਰੂ ਹਰਿ ਕਰਿਸ਼ਨ ਜੀ, ਅਠਵੇਂ ਪਾਤਸ਼ਾਹ (1661-1664) ਵੀ ਇਥੇ ਹੀ ਰਹਿੰਦੇ ਰਹੇ ਸਨ। ਪਰ ਗੁਰੂ ਤੇਗ ਬਹਾਦੁਰ ਜੀ, ਇਥੋਂ ਥੋੜੀ ਦੂਰ ਸਥਿਤ ਚੱਕ ਨਾਨਕੀ (ਆਨੰਦਪੁਰ ਸਾਹਿਬ) ਵਿਖੇ ਜਾ ਕੇ ਰਹਿਣ ਲਗ ਪਏ ਸਨ। ਇਸ ਕਰ ਕੇ ਗੁਰੂ ਤੇਗ ਬਹਾਦੁਰ ਜੀ ਦੀ ਗੁਰਿਆਈ ਪਿੱਛੋਂ ਕੀਰਤਪੁਰ ਸਾਹਿਬ ਸਿਰਫ ਬਾਬਾ ਸੂਰਜ ਮੱਲ ਜੀ ਦੀ ਸੰਤਾਨ ਦਾ ਹੀ ਨਗਰ ਬਣ ਕੇ ਰਹਿ ਗਿਆ ਸੀ। ਭਾਵੇਂ ਗੁਰੂ ਤੇਗ ਬਹਾਦੁਰ ਜੀ ਇਥੇ ਸਮੇਂ-ਸਮੇਂ 'ਤੇ ਆਉਂਦੇ ਰਹੇ ਸਨ।

ਕੀਰਤਪੁਰ ਸਾਹਿਬ ਵਿਖੇ ਸਿੱਖ ਗੁਰੂ ਸਾਹਿਬਾਨ ਨਾਲ ਸਬੰਧਤ ਕਈ ਗੁਰ-ਅਸਥਾਨ ਹਨ ਜਿਹੜੇ ਅੱਜ ਸੁੰਦਰ ਗੁਰਦੁਆਰਿਆਂ ਦਾ ਰੂਪ ਧਾਰਨ ਕਰ ਚੁਕੇ ਹਨ। ਇਨ੍ਹਾਂ ਵਿਚ ਇਹ ਮੁੱਖ ਅਸਥਾਨ ਹਨ :

1. **ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ** : ਇਸ ਅਸਥਾਨ ਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਰਿਹਾਇਸ਼ੀ ਮਕਾਨ ਸਨ। ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿ ਕਰਿਸ਼ਨ ਜੀ ਨੇ ਇਥੇ ਹੀ ਜਨਮ ਲਿਆ ਸੀ। ਸਿੱਖ ਸੰਗਤਾਂ ਇਸ ਅਸਥਾਨ ਨੂੰ ਸ਼ੀਸ਼ ਮਹਿਲ ਦੇ ਨਾਂ ਨਾਲ ਪੁਕਾਰਦੀਆਂ ਸਨ। ਇਸ ਕਰ ਕੇ ਇਸੇ ਨਾਂ 'ਤੇ ਹੀ ਇਥੇ ਗੁਰਦੁਆਰਾ ਸ਼ੀਸ਼ ਮਹਿਲ ਬਣਾਇਆ ਗਿਆ ਹੈ। ਸੰਤ ਬਾਬਾ ਸੇਵਾ ਸਿੰਘ ਨੌਰੇ ਵਾਲੇ ਨੇ ਇਸ ਅਸਥਾਨ ਦੀ ਸੇਵਾ ਆਰੰਭੀ ਸੀ ਅਤੇ ਸੰਤ ਬਾਬਾ ਲਾਭ ਸਿੰਘ ਜੀ ਆਨੰਦਗੜ੍ਹ ਵਾਲਿਆਂ ਨੇ ਇਹ ਸੰਪੂਰਨ ਕੀਤੀ।

2. **ਗੁਰਦੁਆਰਾ ਕੋਟ ਸਾਹਿਬ** : ਇਸ ਅਸਥਾਨ 'ਤੇ ਛੇਵੇਂ ਪਾਤਸ਼ਾਹ ਆਪਣਾ ਦੀਵਾਨ ਲਗਾਇਆ ਕਰਦੇ ਸਨ। ਗੁਰੂ ਹਰਿ ਰਾਇ ਜੀ ਅਤੇ ਗੁਰੂ ਹਰਿ ਕਰਿਸ਼ਨ ਜੀ ਨੇ ਗੁਰਗੱਦੀ ਇਥੇ ਹੀ ਬੈਠ ਕੇ ਧਾਰਨ ਕੀਤੀ ਸੀ। ਉਪਰੋਕਤ ਸੰਤ ਸਾਹਿਬਾਨ ਨੇ ਹੀ ਇਸ ਅਸਥਾਨ ਦੀ ਕਾਰ ਸੇਵਾ ਕਰਵਾਈ ਹੈ।

3. **ਗੁਰਦੁਆਰਾ ਪਤਾਲਪੁਰੀ ਸਾਹਿਬ** : ਇਸ ਅਸਥਾਨ 'ਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ ਸੀ। ਇਹ ਅਸਥਾਨ ਦਰਿਆ ਸਤਲੁਜ ਦੇ ਐਨ ਕੰਢੇ ਉਪਰ ਹੈ। ਅਜ ਕੱਲ ਸਿੱਖ ਸੰਗਤਾਂ ਇਥੇ ਮੁਰਦਿਆਂ ਦੇ ਫੁੱਲ ਤੇਰਨ ਆਉਂਦੀਆਂ ਹਨ। ਸਤਲੁਜ ਦਰਿਆ ਦਾ ਪਾਣੀ ਭਾਵੇਂ, ਭਾਖੜਾ ਨਹਿਰ ਨਿਕਲਣ ਕਾਰਨ ਬਹੁਤ ਥੋੜ੍ਹਾ ਰਹਿ ਗਿਆ ਹੈ ਪਰ ਫਿਰ ਵੀ ਫੁਲ ਤੇਰਨ ਜੋਗਾ ਪਾਣੀ ਵਗਦਾ ਰਹਿੰਦਾ ਹੈ। ਇਹ ਅਸਥਾਨ ਸ਼ਰੋਮਣੀ ਕਮੇਟੀ ਦੇ ਪਰਬੰਧ ਹੇਠ ਹੈ। ਬਹੁਤ ਸੁੰਦਰ ਅਤੇ ਵਿਸ਼ਾਲ ਗੁਰਦੁਆਰਾ ਕੰਪਲੈਕਸ ਹੈ।

4. **ਗੁਰੂ ਹਰਿ ਰਾਇ ਜੀ ਦਾ ਬਾਗ** : ਇਸ ਅਸਥਾਨ 'ਤੇ ਗੁਰੂ ਹਰਿ ਰਾਇ ਜੀ ਨੇ ਇਕ ਬਾਗ ਲਗਵਾਇਆ ਸੀ। ਭਾਵੇਂ ਇਹ ਬਾਗ ਸਮੇਂ ਦੇ ਗੇੜ ਨਾਲ ਉਜੜ-ਪੁਜੜ ਗਿਆ ਸੀ ਪਰ ਇਸ ਨੁਗਰ ਦੇ ਗੁਰਅਸਥਾਨਾਂ ਦੀ ਸੇਵਾ ਸੰਭਾਲ ਲੈਣ ਸਮੇਂ ਸੰਤ ਬਾਬਾ ਸੇਵਾ ਸਿੰਘ ਅਤੇ ਉਨ੍ਹਾਂ ਦੇ ਮੌਜੂਦਾ ਉਤਰਅਧਿਕਾਰੀ ਸੰਤ ਬਾਬਾ ਲਾਭ ਸਿੰਘ ਜੀ ਨੇ ਅਜ ਫਿਰ ਇਥੇ ਬਾਗ ਲਗਵਾ ਦਿੱਤਾ ਹੈ। ਵੱਖ-ਵੱਖ ਫਲਾਂ ਦੇ ਅਨੇਕਾਂ ਦਰੱਖਤ ਲਗਵਾਏ ਗਏ ਹਨ। ਇਸ ਦੇ ਵਿਚ ਹੀ ਇਕ ਖੂਹ ਸੀ ਜੋ ਗੁਰੂ ਹਰਿ ਰਾਇ ਜੀ ਵਲੋਂ ਲਗਵਾਇਆ ਗਿਆ ਸੀ। ਇਸ ਨੂੰ ਵੀ ਮੁੜ ਤੋਂ ਚਾਲੂ ਕਰ ਦਿੱਤਾ ਗਿਆ ਹੈ। ਬਾਗ ਦੇ ਵਿਚ ਦਮਦਮਾ ਸਾਹਿਬ ਬਣਿਆ ਹੋਇਆ ਹੈ। ਇਥੇ ਗੁਰੂ ਹਰਿ ਰਾਇ ਜੀ ਬਾਗ ਦਾ ਆਨੰਦ ਮਾਣਨ ਸਮੇਂ ਬੈਠਿਆ ਕਰਦੇ ਸਨ। ਇਥੇ ਅਜ ਕੱਲ ਇਕ ਲੰਗਰ ਦੀ ਇਮਾਰਤ ਤਿਆਰ ਕੀਤੀ ਜਾ ਚੁੱਕੀ ਹੈ। ਇਥੇ-ਦਿਨ-ਰਾਤ ਲੰਗਰ ਤਿਆਰ ਮਿਲਦਾ ਹੈ। ਇਸ ਅਸਥਾਨ ਦੇ ਮੁੱਖ ਦਰਵਾਜ਼ੇ ਨੂੰ ਬਹੁਤ ਸ਼ਾਨਦਾਰ ਬਣਾ ਦਿੱਤਾ ਗਿਆ ਹੈ। ਪਹਿਲਾਂ ਇਸ ਅਸਥਾਨ ਲਈ ਰਸਤਾ ਬਹੁਤ ਤੰਗ ਸੀ ਪਰ ਸੰਤ ਬਾਬਾ ਲਾਭ ਸਿੰਘ ਜੀ ਦੀ ਪਰੇਰਨਾ ਸਦਕਾ ਇਕ ਗੁਰਮੁਖ ਪਿਆਰੇ ਨੇ ਆਪਣਾ ਮਕਾਨ (ਕੁਝ ਇਵਜਾਨਾ ਲੈ ਕੇ) ਦੇ ਦਿੱਤਾ। ਜਿਸ ਨਾਲ ਹੁਣ ਨਹਿਰ ਤੋਂ ਸਿੱਧਾ ਹੀ ਖੁੱਲਾ ਰਸਤਾ ਬਣ ਗਿਆ ਹੈ।

5. **ਗੁਰਦੁਆਰਾ ਬਾਬਾ ਗੁਰਦਿੱਤਾ ਜੀ** : ਇਸ ਅਸਥਾਨ ਨੂੰ ਦੇਹੁਰਾ ਬਾਬਾ ਗੁਰਦਿਤਾ ਜੀ ਵੀ ਕਿਹਾ ਜਾਂਦਾ ਹੈ। ਇਥੇ ਬਾਬਾ ਗੁਰਦਿਤਾ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ ਸੀ। ਇਸ ਦੀਆਂ ਪਾਉੜੀਆਂ ਵਿਚ ਹੀ ਗੁਰਦੁਆਰਾ ਤੀਰ ਸਾਹਿਬ ਹੈ। ਗੁਰੂ ਹਰਿਗੋਬਿੰਦ ਸਾਹਿਬ ਇਥੇ ਬੈਠ ਕਿ ਆਪਣੇ ਸਿੱਖਾਂ ਨੂੰ ਤੀਰਅੰਦਾਜ਼ੀ ਦੀ ਸਿਖਿਆ ਦਿਆ ਕਰਦੇ ਸਨ।

6. **ਗੁਰਦੁਆਰਾ ਬਾਬਾ ਸਿਰੀ ਚੰਦ ਜੀ** : ਇਸ ਅਸਥਾਨ 'ਤੇ ਬਾਬਾ ਸਿਰੀ ਚੰਦ ਜੀ

ਆ ਕੇ ਰਹੇ ਸਨ। ਬਾਬਾ ਸਿਰੀ ਚੰਦ ਜੀ ਆਪਣੀ ਵੱਖਰੀ ਸੰਪਰਦਾ ਤਿਆਗ ਕੇ ਸਿੱਖ ਧਰਮ ਦੀ ਮੁੱਖ ਧਾਰਾ ਵਿਚ ਸ਼ਾਮਲ ਹੋ ਗਏ ਸਨ। ਸਿੱਖ ਸੰਗਤਾਂ ਨੇ ਬਾਬਾ ਜੀ ਦੀ ਰਹਿਣ ਵਾਲੀ ਥਾਂ 'ਤੇ ਗੁਰਦੁਆਰਾ ਉਸਾਰ ਕੇ ਉਨ੍ਹਾਂ ਦੀ ਯਾਦ ਨੂੰ ਸਦਾ ਲਈ ਅਮਰ ਕਰ ਦਿੱਤਾ ਹੈ। ਕੀਰਤਪੁਰ ਦੀ ਮੋਹੜੀ ਗੱਡਣ ਵਿਚ ਵੀ ਬਾਬਾ ਸਿਰੀ ਚੰਦ ਜੀ ਦਾ ਯੋਗਦਾਨ ਸੀ। ਇਸ ਅਸਥਾਨ ਨਾਲ ਵੀ ਲੰਗਰ ਹਾਲ ਅਤੇ ਕੁਝ ਰਿਹਾਇਸ਼ੀ ਕਮਰੇ ਬਣਾਏ ਗਏ ਹਨ।

ਅੱਜ ਕੱਲ ਕੀਰਤਪੁਰ ਸਾਹਿਬ ਜਿਲਾ ਰੋਪੜ ਦਾ ਇਕ ਪਰਸਿੱਧ ਨਗਰ ਹੈ। ਭਾਖੜਾ ਨਹਿਰ ਦੇ ਦੋਵੇਂ ਕੰਢਿਆਂ 'ਤੇ ਵਸਿਆ ਹੋਇਆ ਹੋਣ ਕਰ ਕੇ ਬਹੁਤ ਰਮਣੀਕ ਅਸਥਾਨ ਬਣ ਗਿਆ ਹੈ। ਆਲੇ ਦੁਆਲੇ ਦੀ ਜਮੀਨ ਭਾਵੇਂ ਉਚੀ ਨੀਵੀਂ ਹੋਣ ਕਰ ਕੇ ਖੇਤੀ ਕਰਨ ਯੋਗ ਨਹੀ ਹੈ ਪਰ ਜਿਨੀ ਵੀ ਜ਼ਮੀਨ ਹੈ ਉਹ ਅੱਤੀ ਉਪਜਾਊ ਹੈ। ਅੱਜ ਕੀਰਤਪੁਰ ਸਾਹਿਬ ਹਿੰਦੂ ਤੀਰਥ ਹਰਿਦੁਆਰ ਦੇ ਮੁਕਾਬਲੇ 'ਤੇ ਸਿੱਖਾਂ ਦੇ ਮੁਰਿਦਆਂ ਦੇ ਫੁੱਲ ਤੇਰਨ ਵਾਲਾ ਇਕ ਸੰਸਾਰ ਪਰਸਿੱਧ ਤੀਰਥ ਅਸਥਾਨ ਬਣ ਗਿਆ ਹੈ। ਖਾਲਸਾ ਪੰਥ ਦੀ ਤਿੰਨ ਸੋਵੀਂ ਵਰ੍ਹੇ ਗੰਢ ਮਨਾਉਣ ਦੇ ਸਿਲਸਿਲੇ ਵਿਚ ਪੰਜਾਬ ਸਰਕਾਰ ਨੇ ਕੀਰਤਪੁਰ ਸਾਹਿਬ ਅਤੇ ਆਨੰਦਪੁਰ ਸਾਹਿਬ ਨੂੰ ਇਕੋ ਸੰਯੁਕਤ ਸਕੀਮ ਅਨੁਸਾਰ ਵਿਸ਼ੇਸ਼ ਤੋਰ 'ਤੇ ਸੁੰਦਰ ਬਣਾਉਣ ਦਾ ਫੈਸਲਾ ਕੀਤਾ ਹੈ। ਇਸ ਦੇ ਪਹਿਲੇ ਚਰਣ ਵਜੋਂ ਕੀਰਤਪੁਰ ਸਾਹਿਬ ਅਤੇ ਆਨੰਦਪੁਰ ਸਾਹਿਬ ਦੇ ਵਿਚਕਾਰਲੀ ਅੱਠ ਕਿਲੋਮੀਟਰ ਦੀ ਸੜਕ ਨੂੰ ਚਾਰ ਲਾਈਨਾਂ ਵਾਲੀ ਚੋੜੀ ਸੜਕ ਬਣਾਉਣ ਦਾ ਕੰਮ ਸ਼ੁਰੂ ਕੀਤਾ ਹੈ।

**ਨਿਰਮੋਹ ਗੜ੍ਹ ਸਾਹਿਬ** : ਗੁਰਦੁਆਰਾ ਨਿਰਮੋਹਗੜ੍ਹ ਦਾ ਪਵਿੱਤਰ ਅਸਥਾਨ ਕੀਰਤਪੁਰ ਸਾਹਿਬ ਦੇ ਨਜ਼ਦੀਕ ਹੀ, ਮੁੱਖ ਸੜਕ (ਆਨੰਦਪੁਰਸਾਹਿਬ—ਰੋਪੜ) ਉਪਰ ਸਥਿਤ ਹੈ। ਇਥੇ ਸਿਰਫ ਇਕ ਉੱਚੀ ਥਾਂ ਉਪਰ ਸਿਰਫ ਸਾਧਾਰਣ ਗੁਰਦੁਆਰਾ ਹੀ ਹੈ। ਨੇੜੇ ਹੀ ਹਰਦੋ ਪਿੰਡ ਦੀ ਆਬਾਦੀ ਹੈ। ਗੁਰੂ ਗੋਬਿੰਦ ਸਿੰਘ ਜੀ ਆਨੰਦਪੁਰ ਸਾਹਿਬ ਦੇ ਪਹਿਲੇ ਜੁੱਧ ਦੋਰਾਨ, ਪਹਾੜੀ ਰਾਜਿਆਂ ਵਲੋਂ ਗਊ ਦੀਆਂ ਕਸਮਾਂ ਖਾਣ ਪਿੱਛੋਂ ਆਨੰਦਪੁਰ ਸਾਹਿਬ ਨੂੰ ਖਾਲੀ ਕਰ ਕੇ ਇਥੇ ਆਏ ਸਨ। ਆਨੰਦਪੁਰ ਸਾਹਿਬ ਨਾਲੋਂ ਕਿਉਂਕਿ ਸਭ ਮੋਹ-ਮਮਤਾ ਤਿਆਗ ਕੇ, ਗੁਰੂ ਸਾਹਿਬ ਇਥੇ ਆਏ ਸਨ ਇਸ ਲਈ ਇਸ ਥਾਂ ਦਾ ਨਾਂ ਨਿਰਮੋਹ ਗੜ੍ਹ ਪੈ ਗਿਆ। ਭਾਵੇਂ ਗੜ੍ਹ ਜਾਂ ਗੜ੍ਹੀ ਤਾਂ ਇਥੇ ਕੋਈ ਨਹੀ ਹੈ ਪਰ ਨਾਂ ਤੋਂ ਇਉਂ ਜਰੂਰ ਭਾਸਦਾ ਹੈ ਜਿਵੇ ਕਿ ਇਥੇ ਕੋਈ ਗੜ੍ਹੀ ਹੁੰਦੀ ਹੋਵੇ।

ਗੁਰੂ ਜੀ ਦੇ ਸਮਕਾਲੀ ਕਵੀ ਸੈਨਾਪਤਿ ਨੇ ਨਿਰਮੋਹਗੜ੍ਹ ਵਿਖੇ ਇਕ ਭਾਰੀ ਜੁੱਧ ਹੋਇਆ ਦੱਸਿਆ ਹੈ। ਉਸ ਅਨੁਸਾਰ ਜਦੋਂ ਗੁਰੂ ਜੀ ਪਹਾੜੀ ਰਾਜਿਆਂ ਵਲੋਂ ਗਊ ਦੀਆਂ ਕਸਮਾਂ 'ਤੇ ਭਰੋਸਾ ਕਰ ਕੇ ਆਨੰਦਪੁਰ ਸਾਹਿਬ ਨੂੰ ਛੱਡ ਕੇ ਜਾ ਰਹੇ ਸਨ ਤਾਂ ਪਹਾੜੀ ਰਾਜਿਆਂ ਨੇ ਨਿਰਮੋਹ ਗੜ੍ਹ ਸਾਹਿਬ ਦੇ ਅਸਥਾਨ 'ਤੇ ਫਿਰ ਤੋਂ ਹਮਲਾ ਕਰ ਦਿੱਤਾ। ਸਿੱਟੇ ਵਜੋਂ ਪੂਰੀ ਗਹਿਗੱਚ ਲੜਾਈ ਹੋਈ ਅਤੇ ਰਾਜਾ ਸਾਹਿਬ ਚੰਦ, ਜੋ ਪਹਾੜੀ ਸੈਨਾ ਦੀ ਕਮਾਂਡ ਕਰ ਰਿਹਾ ਸੀ, ਇਥੇ ਲੜਾਈ ਵਿਚ ਮਾਰਿਆ ਗਿਆ। ਸਾਹਿਬ ਚੰਦ ਦੇ ਮਾਰੇ ਜਾਣ ਪਿੱਛੋਂ ਪਹਾੜੀ ਸੈਨਾ ਪਿੱਛੇ ਹਟ ਗਈ ਅਤੇ ਮਦਦ ਲਈ ਰਾਜਾ ਕਹਿਲੂਰ ਨੇ ਸਰਹਿੰਦ ਦੇ ਸੂਬੇ ਤੋਂ ਫੋਜ ਮੰਗਵਾਈ। ਸਿੱਟੇ ਵਜੋਂ ਸਰਹਿੰਦ ਦੀ ਫੋਜ ਅਤੇ ਪਹਾੜੀ ਫੋਜ ਨੇ ਮਿਲ ਕੇ ਫਿਰ ਤੋਂ ਨਿਰਮੋਹਗੜ੍ਹ 'ਤੇ ਹਮਲਾ ਕੀਤਾ। ਪਰ ਕਿਉਂਕਿ ਇਥੇ ਬੜੀ ਵੱਡੀ ਤਾਦਾਦ ਵਿਚ ਸਿੱਖ ਸੰਗਤਾਂ ਇਕੱਠੀਆਂ ਹੋ ਗਈਆਂ ਸਨ ਇਸ

ਲਈ ਇਹ ਸੰਯੁਕਤ ਸੈਨਾ ਦੀ ਮੁਹਿੰਮ ਵੀ ਹਰਾ ਦਿੱਤੀ ਗਈ ਸੀ। ਗੁਰੂ ਜੀ ਤੁਰੰਤ ਹੀ ਆਨੰਦਪੁਰ ਸਾਹਿਬ ਨੂੰ ਵਾਪਸ ਆ ਗਏ ਸਨ।[14] ਗਯਾਨੀ ਗਯਾਨ ਸਿੰਘ ਨੇ 1890 ਵਿਆਂ ਵਿਚ ਲਿਖਿਆ ਹੈ "ਫੌਜ ਸਾਰੀ ਕੀਰਤਪੁਰ ਉਤਾਰ ਕੇ ਆਪ ਪੂਰਬ ਦੀ ਤਰਫ ਡੇਢ ਕੋਸ ਦੇ ਫਾਸਲੇ ਪਰ ਇਕ ਟੇਕਰੀ (ਚੋਟ) ਉੱਤੇ ਅਕਾਲ ਪੁਰਖ ਦੇ ਧਯਾਨ ਪਰਾਯਨ ਹੋ ਬੈਠੇ।....ਸਭ ਸਿੱਖ ਆਪਣੇ-ਆਪਣੇ ਕੁਟੰਬ ਤੋਂ ਨਿਰਮੋਹ ਹੋਕਰ ਮਰਨੇ ਮਾਰਨੇ ਨੂੰ ਤੱਯਾਰ ਹੋ ਗਏ। ਏਸੇ ਕਰ ਕੇ ਓਸ ਥਾਂ ਦਾ ਨਾਮ ਨਿਰਮੋਹ ਗੜ੍ਹ ਹੁਣ ਤਕ ਮਸ਼ਹੂਰ ਹੈ। ਦੂਸਰੇ ਆਨੰਦਪੁਰ ਦਾ ਮੋਹ ਛੱਡ ਕੇ ਇਥੇ ਆ ਬੈਠੇ ਤਾਂ ਨਿਰਮੋਹ ਗੜ੍ਹ ਆਖਦੇ ਹਨ।.....ਸੰ. 1758 ਬਿ. ਨੂੰ ਘੋਰ ਜੰਗ ਮੱਚਯਾ। ਗੁਰੂ ਜੀ ਤਾਂ ਬੈਠੇ ਦੇਖਦੇ ਰਹੇ ਪਰ ਸਾਹਿਬਜਾਦਾ ਅਜੀਤ ਸਿੰਘ ਜੋ ਸਿੱਖਾਂ ਦੀ ਫੌਜ ਦਾ ਬਖਸ਼ੀ ਸੀ ਆਪਣੀ ਤਜਵੀਜ ਨਾਲ ਲੜਾਉਂਦਾ ਰਿਹਾ।"[15]

ਪੰਡਿਤ ਤਾਰਾ ਸਿੰਘ ਨਰੋਤਮ ਲਿਖਦਾ ਹੈ "ਨਿਰਮੋਹਗੜ੍ਹ ਕੀਰਤਪੁਰ ਸੇ ਡੇਢ ਕੋਸ਼ ਪੂਰਬ। ਅੰਮ੍ਰਿਤ ਛਕਾਯ ਲੂਟ ਮਾਰੇ ਕੀ ਰੀਤ ਸਿਖਾਵਨੇ ਹੇਤ ਗੁਰੂ ਜੀ ਨੇ ਸਿੰਘੋਂ ਕੋ ਦੂਣ ਮੇਂ ਸ਼ਿਕਾਰ ਖੇਲਨੇ ਕਾ ਹੁਕਮ ਦੀਆ। ਸ਼ਿਕਾਰ ਮੇ ਜੋ ਆਦਮੀ ਸਿੱਖੋ ਕਾ ਸਾਮਣਾ ਕਰੇਂ ਉਨ ਕੋ ਮਾਰ ਕੂਟ ਲੂਟ ਕੇ ਚਲੇ ਆਵੇਂ।। ਤਬ ਪਹਾੜੀ ਰਾਜਿਓਂ ਨੇ ਮਿਲ ਕੇ ਸਲਾਹ ਕਰੀ ਜੰਗ ਕਰ ਗੁਰੂ ਕੋ ਈਹਾਂ ਸੇ ਨਿਕਾਸੋ। ਅਰ ਜਿਸ ਮੇ ਇਨ ਕੇ ਸਿੱਖ ਤਕੜੇ ਹੋ ਕਰ ਜੰਗ ਕਰਤੇ ਹੈਂ। ਲੋਹ ਗਢ ਕਿਲੇ ਕੇ ਕਿਵਾੜ ਹਾਥੀ ਸੇ ਤੁੜਾਇ ਸਿੱਖੋਂ ਕੋ ਸਮਾਪਤ ਕਰੋ। ਇਸ ਲੀਏ ਸਿਰ ਮੇਂ ਤਵੇ ਬਾਂਧ ਮਸਤ ਹਾਥੀ ਕੇ ਮਿਰ ਮੇ ਸਾਂਗ ਮਾਰ ਹਾਥੀ ਦਾ ਮੁੱਖ ਉਨ ਕੀ ਸੈਨਾ ਕੀ ਓਰ ਕਰ ਦੀਯਾ। ਤਬ ਸਭੀ ਪਹਾੜੀਏ ਹਾਰ ਗਏ। ਅਰ ਕੋਈ ਉਪਾਯ ਨਾ ਬਣਤਾ ਦੇਖ ਗੁਰੂ ਜੀ ਸੇ ਆਨੰਦਪੁਰ ਛਡਾਵਣੇ ਹੇਤ ਸੁਗਮ ਉਪਾਯ ਜਾਣ ਗਊ ਕੀ ਆਣਕਰੀ ਜੋ ਆਪ ਕੋ ਗਊ ਕੀ ਸੁਗੰਦ ਹੈ ਜੇਕਰ ਈਹਾਂ ਰਹੋ। ਗੁਰੂ ਜੀ ਨੇ ਗਊ ਦੀ ਆਣ ਸੁਨ ਸੀਘਰ ਆਨੰਦਪੁਰ ਕਾ ਮੋਹ ਛੋੜ ਈਹਾਂ ਡੇਰਾ ਕੀਆ। ਇਸ ਲੀਏ ਇਸ ਥਾਨ ਦਾ ਨਾਮ ਨਿਰਮੋਹ ਗਢ ਹੈ। ਈਹਾਂ ਭੀ ਗੁਰੂ ਜੀ ਨੇ ਜੰਗ ਮੇਂ ਸਭ ਪਹਾੜੀ ਹਰਾਏ।"[16]

ਕਾਨ੍ਹ ਸਿੰਘ ਨਾਭਾ 1930 ਵਿਚ ਲਿਖਦੇ ਹਨ। "ਨਿਰਮੋਹਗੜ੍ਹ ਜਿਲਾ ਅੰਬਾਲਾ, ਤਸੀਲ ਥਾਣਾ ਰੋਪੜ, ਦੇ ਪਿੰਡ ਹਰਦੋ ਨਮੋਹ ਪਾਸ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਬਣਾਇਆ ਦੁਰਗ, ਜੋ ਆਬਾਦੀ ਤੋਂ ਇਕ ਫਰਲਾਂਗ ਪੂਰਵ ਹੈ। ਸੰਮਤ 1757 ਵਿਚ ਇਕ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਆਨੰਦਪੁਰ ਦਾ ਮੋਹ ਛੱਡ ਕੇ ਇੱਕੋ ਇਕ ਟਿੱਬੀ ਪੁਰ ਆ ਵਿਰਾਜੇ। ਤਦ ਤੋਂ ਇਸ ਦਾ ਨਾਂ ਨਿਰਮੋਹਗੜ੍ਹ ਹੈ।.....ਗੁਰਦੁਆਰਾ ਸਾਧਾਰਣ ਹਾਲਤ ਵਿਚ ਕੇਵਲ ਮੰਜੀ ਸਾਹਿਬ ਹੈ। ਨਾਲ ਜਾਗੀਰ ਜ਼ਮੀਨ ਕੁਝ ਨਹੀਂ।"[17]

**ਸ਼ਾਹੀ ਟਿੱਬੀ** : ਗੁਰਦੁਆਰਾ ਸ਼ਾਹੀ ਟਿੱਬੀ ਆਨੰਦਪੁਰ ਸਾਹਿਬ—ਰੋਪੜ ਮੁੱਖ ਸੜਕ ਉਪਰ ਹੀ ਨਿਰਮੋਹ ਗੜ੍ਹ ਤੋਂ ਭਰਤਗੜ੍ਹ ਵਲ ਸਿਰਫ ਦੋ ਕਿਲੋਮੀਟਰ ਦੀ ਦੂਰੀ 'ਤੇ ਹੀ ਸਥਿਤ ਹੈ। ਜਦੋ ਗੁਰੂ ਗੋਬਿੰਦ ਸਿੰਘ ਜੀ 1704-5 ਈ. ਵਿਚ ਆਨੰਦਪੁਰ ਸਾਹਿਬ ਨੂੰ ਛੱਡ ਕੇ ਰੋਪੜ ਵੱਲ ਨੂੰ ਆ ਰਹੇ ਸਨ ਤਾਂ ਪਿੱਛੋ ਪਹਾੜੀ ਸੈਨਾ ਨੇ ਅਚਾਨਕ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ।

---

14. *ਸ੍ਰੀ ਗੁਰ ਸੋਭਾ*, ਧਿਆਉ ਨੌਵਾਂ।
15. *ਤਵਾਰੀਖ ਗੁਰੂ ਖਾਲਸਾ*, ਪੰਨੇ 354-55.
16. *ਸ੍ਰੀ ਗੁਰ ਤੀਰਥ ਸੰਗ੍ਰਹਿ*, ਪੰਨਾ 129
17. *ਮਹਾਨ ਕੋਸ਼*, ਪੰਨਾ 713.

ਇਸੇ ਕਾਰਵਾਈ ਵਿਚ ਗੁਰੂ ਜੀ ਦੇ ਸਿੰਘਾਂ ਨੇ ਭਾਈ ਉਦੈ ਸਿੰਘ ਦੀ ਅਗਵਾਈ ਵਿਚ ਇਸ ਸ਼ਾਹੀ ਟਿੱਬੀ ਵਾਲੀ ਥਾਂ ਤੇ ਦੁਸ਼ਮਣ ਨਾਲ ਗਹਿਗੱਚ ਲੜਾਈ ਕੀਤੀ ਸੀ। ਸਿੰਘਾਂ ਦੀ ਮਨਸ਼ਾ ਦੁਸ਼ਮਣ ਨੂੰ ਵੱਧ ਤੋਂ ਵੱਧ ਸਮੇਂ ਤਕ ਰੋਕਣ ਦੀ ਸੀ ਤਾਂ ਕਿ ਗੁਰੂ ਸਾਹਿਬ ਅਤੇ ਬਾਕੀ ਸਾਰੇ ਪਰਿਵਾਰ ਦੁਸ਼ਮਣ ਦੀ ਮਾਰ ਤੋਂ ਦੂਰ ਪਹੁੰਚ ਜਾਣ।

ਗੁਰੂ ਜੀ ਦੇ ਸਮਕਾਲੀ ਕਵੀ ਸੈਨਾਪਤਿ ਨੇ ਵੀ ਸ਼ਾਹੀ ਟਿੱਬੀ ਉਪਰ ਹੋਈ ਲੜਾਈ ਨੂੰ ਬਿਆਨ ਕਰਦਿਆਂ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਸ਼ਾਹੀ ਟਿੱਬੀ ਵਾਲੇ ਅਸਥਾਨ 'ਤੇ ਖੜੋ ਕੇ ਦੇਖਿਆ ਕਿ ਰਾਜਿਆਂ ਅਤੇ ਤੁਰਕਾਂ ਦੀ ਸੈਨਾ ਬਹੁਤ ਨੇੜੇ ਪਹੁੰਚ ਗਈ ਹੈ ਤਾਂ ਗੁਰੂ ਜੀ ਨੇ ਭਾਈ ਉਦੈ ਸਿੰਘ ਨੂੰ ਸਿੰਘਾਂ ਦੀ ਸੈਨਿਕ ਟੁਕੜੀ ਸਮੇਤ ਦੁਸ਼ਮਣ ਦਾ ਮੁਕਾਬਲਾ ਕਰਨ ਲਈ ਨੀਯਤ ਕੀਤਾ ਅਤੇ ਉਸ ਨੂੰ ਉਥੇ ਛੱਡ ਕੇ ਆਪ ਅੱਗੇ ਨੂੰ ਰਵਾਨਾ ਹੋ ਗਏ ਸਨ :

*ਸ਼ਾਹੀ ਟਿੱਬੀ ਆਨਿ ਕੇ ਖੜੇ ਭਏ ਤਿਹ ਥਾਨ।*
*ਰਾਜਾ ਅਰੁ ਤੁਰਕਾਨ ਸਬ ਨਿਕਟਿ ਪਹੂਚੇ ਆਨ।*
*ਉਦੇ ਸਿੰਘ ਲਲਕਾਰ ਕੇ ਖੁਸੀ ਕਰੀ ਕਰਤਾਰ।*
*ਸਫਲ ਜਨਮੁ ਇਹ ਭਾਂਤ ਕਹਿ ਦੂਤਨ ਕਰੋ ਸੰਘਾਰ।*
*ਉਦੇ ਸਿੰਘ ਜੋ ਛੱਡ ਕੇ ਚਲ ਆਏ ਤਿਹ ਠਉਰ।.....*

(*ਸ੍ਰੀ ਗੁਰ ਸੋਭਾ*, ਧਿਆਉ ਬਾਰ੍ਹਵਾਂ)

ਭੱਟ ਵਹੀ ਤਲੌਂਡਾ ਪਰਗਨਾ ਵਿਚ ਲਿਖਿਆ ਹੈ : "ਉਦੇ ਸਿੰਘ ਬੇਟਾ ਮਨੀ ਸਿੰਘ ਕਾ ਪੋਤਾ ਮਾਈ ਦਾਸ ਕਾ ਪੜਪੋਤਾ ਬਲੂਰਾਇ ਦਾ ਚੰਦਰ ਬੰਸੀ ਭਾਰਦੁਆਜੀ ਗੋਤਰਾ ਪੁਆਰ ਬੰਸ ਬੀੜੇ ਕਾ ਬੰਝਰਉਤ ਜਲਹਾਨਾ-ਸੰਬਤ ਸਤ੍ਹਾਂ ਸੇ ਬਾਸਠ ਪੋਖ ਮਾਸੇ ਦਿਹੁੰ ਸਾਤ ਗਏ ਵੀਰਵਾਰ ਕੋ ਦਿਹੁੰ ਪਚਾਸ ਸਿਖੋਂ ਗੈਲ ਲੈ ਸ਼ਾਹੀ ਟਿੱਬੀ ਕੇ ਮਲਹਾਨ ਪਰਗਨਾ ਭਰਤ ਗਢ ਰਾਜ ਕਹਿਲੂਰ ਆਧ ਘਰੀ ਦਿਹੁੰ ਨਿਕਲੇ ਰਾਣਾ ਅਜਮੇਰ ਚੰਦ ਬੇਟਾ ਭੀਮ ਚੰਦ ਪੋਤਾ ਦੀਪ ਚੰਦ ਕਾ ਪੜਪੋਤਾ ਤਾਰਾ ਚੰਦ ਕਾ ਬੰਸ ਕਲਿਆਨ ਕੀ ਚੰਦੇਲ ਗੋਤਰਾ ਰਾਣੇ ਕੀ ਫੌਜ ਗੈਲ ਬਾਰਾਂ ਘਰੀ ਜੂਝ ਕੇ ਮਰਾ।"

ਇਸ ਸਮੇਂ ਇਥੇ ਇਕ ਸਾਧਾਰਣ ਜਿਹਾ ਗੁਰਦੁਆਰਾ ਹੈ ਜਿਸ ਦਾ ਪਰਬੰਧ ਨਿਹੰਗ ਸਿੰਘ ਕਰਦੇ ਹਨ।

**ਪਰਿਵਾਰ ਵਿਛੋੜਾ ਸਾਹਿਬ** : ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਰੋਪੜ-ਆਨੰਦਪੁਰ ਸਾਹਿਬ ਸੜਕ ਉਪਰ ਭਾਖੜਾ ਨਹਿਰ ਦੇ ਬਿਲਕੁਲ ਕੰਢੇ ਉਪਰ ਸਥਿਤ ਹੈ। ਇਥੋਂ ਥੋੜੀ ਹੀ ਦੂਰ ਅੱਗੇ ਭਰਤਗੜ੍ਹ ਦਾ ਕਸਬਾ ਹੈ। ਇਹ ਅਸਥਾਨ ਗੁਰੂ ਜੀ ਨਾਲੋਂ ਉਨ੍ਹਾਂ ਦੇ ਪਰਿਵਾਰ ਦੇ ਵਿਛੜ ਜਾਣ ਦੀ ਯਾਦ ਵਿਚ ਬਣਿਆ ਹੋਇਆ ਹੈ। ਇਥੋਂ ਦੀ ਸਰਸਾ ਨਦੀ ਚਲਦੀ ਹੁੰਦੀ ਸੀ ਜਿਹੜੀ ਕਿ ਬਰਸਾਤੀ ਨਦੀ ਸੀ। ਇਸ ਸਮੇਂ ਇਸ ਨਦੀ ਦਾ ਮੁਹਾਣ, ਭਾਖੜਾ ਨਹਿਰ ਅਤੇ ਰੇਲਵੇ ਲਾਈਨ ਨਿਕਲਣ ਕਰ ਕੇ ਇਸ ਥਾਂ ਤੋਂ ਬਦਲਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਜਦੋਂ ਦੁਸ਼ਮਣ ਨਾਲ ਜੂਝਦੇ ਹੋਏ ਇਧਰ ਰੋਪੜ ਦੀ ਤਰਫ ਆ ਰਹੇ ਸਨ ਤਾਂ ਇਸ ਥਾਂ ਉਪਰ ਦੁਸ਼ਮਣ ਨੇ ਪਿੱਛੋਂ ਆ ਕੇ ਗੁਰੂ ਜੀ ਉਪਰ ਹਮਲਾ ਕੀਤਾ ਸੀ। ਇਸ ਅਚਾਨਕ ਹਮਲੇ ਦਾ ਜਵਾਬ ਪੂਰੀ ਦਿਰੜਤਾ ਅਤੇ ਦਲੇਰੀ ਨਾਲ ਦਿੱਤਾ ਗਿਆ ਸੀ ਅਤੇ ਦੁਸ਼ਮਣ ਗੁਰੂ ਜੀ ਨੂੰ ਪਕੜ ਨਹੀਂ ਸਕਿਆ ਸੀ ਪਰ ਇਸ ਲੜਾਈ ਸਮੇਂ ਹੋਈ ਹਫੜਾ ਦਫੜੀ ਵਿਚ ਗੁਰੂ ਜੀ ਦਾ

ਸਾਰਾ ਪਰਿਵਾਰ ਸਿੰਘਾਂ ਦੀ ਮੁੱਖ ਵਹੀਰ ਨਾਲੋਂ ਵਿਛੜ ਗਿਆ ਸੀ। ਮਾਤਾ ਗੁਜਰੀ ਜੀ ਛੋਟੇ ਦੇ ਸਾਹਿਬਜਾਦਿਆਂ ਜੋਰਾਵਰ ਸਿੰਘ ਅਤੇ ਫਤਿਹ ਸਿੰਘ ਨਾਲ ਕਿਸੇ ਹੋਰ ਰਸਤੇ ਚਲੇ ਗਏ ਸਨ। ਗੁਰੂ ਜੀ ਦੇ ਮਹਿਲ ਵੀ ਮੁੱਖ ਵਹੀਰ ਨਾਲੋਂ ਵਿਛੜ ਕੇ ਕਿਸੇ ਹੋਰ ਪਾਸੇ ਨਿਕਲ ਗਏ ਸਨ। ਗੁਰੂ ਸਾਹਿਬ ਖੁਦ, ਬਚੇ ਹੋਏ ਮੁੱਠੀ ਭਰ ਸਿੰਘਾਂ ਨਾਲ ਰੋਪੜ ਵਲ ਚਲੇ ਗਏ ਸਨ। ਇਸ ਤਰ੍ਹਾਂ ਇਸ ਅਸਥਾਨ ਤੋਂ ਗੁਰੂ ਜੀ ਦਾ ਸਾਰਾ ਪਰਿਵਾਰ ਵਿੱਛੜ ਜਾਣ ਕਾਰਨ ਇਸ ਥਾਂ ਨੂੰ ਪਰਿਵਾਰ ਵਿਛੋੜਾ ਕਿਹਾ ਜਾਣ ਲਗ ਪਿਆ। ਪਿੱਛੋਂ ਇਸੇ ਅਸਥਾਨ 'ਤੇ ਸੰਤ ਅਜੀਤ ਸਿੰਘ ਜੀ ਵਲੋਂ ਗੁਰਦੁਆਰਾ ਬਣਵਾਇਆ ਗਿਆ ਸੀ। ਸੰਤ ਅਜੀਤ ਸਿੰਘ ਨੇ ਆਪਣੀ ਜਮੀਨ ਵੀ ਇਸ ਗੁਰਦੁਆਰੇ ਵਿਚ ਹੀ ਸ਼ਾਮਲ ਕਰ ਦਿੱਤੀ ਸੀ। ਇਸ ਸਮੇਂ ਇਥੇ ਇਕ ਬਹੁਤ ਹੀ ਵਧੀਆ ਗੁਰਦੁਆਰਾ ਸਸ਼ੋਭਿਤ ਹੈ। ਯਾਤਰੀਆਂ ਲਈ ਇਕ ਵਿਸ਼ਾਲ ਸਰਾਂ ਹੈ। ਚੋਵੀ ਘੰਟੇ ਚਾਹ ਤਿਆਰ ਮਿਲਦੀ ਹੈ ਅਤੇ ਗੁਰੂ ਦਾ ਲੰਗਰ ਵੀ ਹਰ ਸਮੇਂ ਚਲਦਾ ਰਹਿੰਦਾ ਹੈ। ਗੁਰਦੁਆਰਾ ਕਾਫੀ ਉੱਚੀ ਥਾਂ ਉਪਰ ਹੈ। ਇਸ ਦਾ ਸਾਰਾ ਪਰਬੰਧ ਹੀ ਸੰਤ ਅਜੀਤ ਸਿੰਘ ਜੀ ਕਰਦੇ ਹਨ।

**ਚਮਕੋਰ ਸਾਹਿਬ** : ਚਮਕੋਰ ਸਾਹਿਬ, ਜਿਲ੍ਹਾ ਰੋਪੜ ਵਿਚ ਮੋਰਿੰਡਾ ਤੋਂ ਬੇਲੇ ਨੂੰ ਜਾਣ ਵਾਲੀ ਸੜਕ ਉਪਰ ਮੋਰਿੰਡੇ ਤੋਂ ਤਕਰੀਬਨ 25 ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਆਨੰਦਪੁਰ ਸਾਹਿਬ ਤੋਂ ਸਿੱਧਿਆਂ ਵੀ ਇਸ ਦੀ ਦੂਰੀ 25-30 ਕਿਲੋਮੀਟਰ ਦੀ ਹੈ। ਪਰ ਨਦੀਆਂ, ਨਾਲੇ ਅਤੇ ਉੱਚਾ-ਨੀਵਾਂ ਰਸਤਾ ਹੋਣ ਕਰ ਕੇ ਸਿੱਧਾ ਰਾਹ ਕੋਈ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਜਦੋਂ 1704-5 ਈ. ਵਿਚ ਆਨੰਦਪੁਰ ਸਾਹਿਬ ਨੂੰ ਛੱਡ ਕੇ ਰੋਪੜ ਵਲ ਆਏ ਸਨ ਤਾਂ ਪਿੱਛੋਂ ਪਹਾੜੀ ਰਾਜਿਆਂ ਦੀ ਸੈਨਾ ਨੇ ਧੋਖੇ ਭਰੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ। ਜਿਸ ਕਰ ਕੇ ਰਸਤੇ ਵਿਚ ਸ਼ਾਹੀ ਟਿੱਬੀ ਅਤੇ ਪਰਿਵਾਰ ਵਿਛੋੜਾ ਵਾਲੀਆਂ ਥਾਵਾਂ ਉਪਰ ਗੁਰੂ ਸਾਹਿਬ ਨੂੰ ਕਈ ਲੜਾਈਆ ਕਰਨੀਆਂ ਪਈਆਂ ਸਨ ਜਿਨ੍ਹਾਂ ਵਿਚ ਸੈਂਕੜੇ ਸਿੰਘ ਸ਼ਹੀਦ ਹੋ ਗਏ ਸਨ ਅਤੇ ਪਰਿਵਾਰ ਵਿੱਛੜ ਗਏ ਸਨ। ਰੋਪੜ ਤਕ ਪਹੁੰਚਦਿਆਂ, ਗੁਰੂ ਜੀ ਪਾਸ, ਸਿਰਫ ਚਾਲੀ ਜਾਂ ਪੰਤਾਲੀ ਸਿੰਘ ਹੀ ਰਹਿ ਗਏ ਸਨ। ਰੋਪੜ ਵਿਖੇ ਅਚਾਨਕ ਹੀ ਸਰਹਿੰਦ ਦੇ ਵਜੀਰ ਖਾਂ ਵਲੋਂ ਆਪਣੀ ਫੌਜ ਭੇਜ ਕੇ ਗੁਰੂ ਜੀ ਉਪਰ ਹਮਲਾ ਕਰਨ ਦੀ ਗੱਲ ਸੋਚੀ ਗਈ ਸੀ ਇਸ ਕਰ ਕੇ ਗੁਰੂ ਜੀ ਨੂੰ ਰੋਪੜ ਤੋਂ ਵੀ ਜਲਦੀ-ਜਲਦੀ ਨਿਕਲਣਾ ਪਿਆ ਸੀ। ਇਥੋਂ ਨਿਕਲਦਿਆਂ ਗੁਰੂ ਜੀ ਨੇ ਚਮਕੋਰ ਸਾਹਿਬ ਵਲ ਕੂਚ ਕੀਤਾ।

ਇਥੇ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਨਾ ਹੀ ਤਾਂ ਚਮਕੋਰ ਦਾ ਰਸਤਾ ਕੋਈ ਮੁੱਖ ਰਸਤਾ ਹੀ ਸੀ ਅਤੇ ਨਾ ਹੀ ਉਧਰ ਕੋਈ ਲੜਾਈ ਤੋਂ ਬੱਚਣ ਦਾ ਢੰਗ ਤਰੀਕਾ ਹੀ ਸੀ। ਲੜਾਈ ਲਈ ਗੁਰੂ ਸਾਹਿਬ ਤਿਆਰ ਨਹੀਂ ਸਨ। ਕਿਉਂਕਿ ਜੇ ਲੜਾਈ ਹੀ ਕਰਨੀ ਹੁੰਦੀ ਤਾਂ ਆਨੰਦਪੁਰ ਸਾਹਿਬ ਤੋਂ ਵਧੀਆਂ ਥਾਂ ਹੋਰ ਕੋਈ ਨਹੀਂ ਸੀ। ਹੁਣ ਤਾਂ ਗੁਰੂ ਜੀ ਪਾਸ ਲੜਾਈ ਲਈ ਲੋੜੀਂਦੇ ਸਿੰਘ ਅਤੇ ਰਸਦ-ਪਾਣੀ ਵੀ ਨਹੀਂ ਸੀ। ਇਸ ਲਈ ਅਚਾਨਕ ਹਮਲਿਆਂ ਤੋਂ ਬਚਣ ਲਈ ਗੁਰੂ ਸਾਹਿਬ ਰੋਪੜ ਤੋਂ ਚਮਕੌਰ ਸਾਹਿਬ ਵਲ ਨੂੰ ਰਵਾਂ-ਰਵੀ ਚਲ ਪਏ ਸਨ। ਪਿੱਛੋਂ, ਗੁਰੂ ਜੀ ਦਾ ਪਤਾ ਲੱਗਣ 'ਤੇ, ਸਰਹਿੰਦ ਦੀ ਫੌਜ ਰਸਤੇ ਵਿਚਲੇ ਪਿੰਡਾਂ ਵਿਚੋਂ ਲੋਕਾਂ ਨੂੰ ਇਕੱਠਾ ਕਰਦੀ ਹੋਈ, ਗੁਰੂ ਜੀ ਨੂੰ ਪਕੜਨ ਲਈ ਉਨ੍ਹਾਂ ਦੇ ਪਿੱਛੇ ਆ ਰਹੀ ਸੀ।

ਚਮਕੌਰ ਪਿੰਡ ਦੇ ਨੇੜੇ ਇਕ ਜਿੰਮੀਦਾਰ ਦਾ ਬਾਗ ਸੀ। ਗੁਰੂ ਸਾਹਿਬ ਆਪਣੇ ਮੁੱਠੀ ਭਰ ਸਿੰਘਾਂ ਨਾਲ ਉਸ ਬਾਗ ਵਿਚ ਕੁਝ ਸਮੇਂ ਲਈ ਆਰਾਮ ਕਰਨ ਖਾਤਰ ਠਹਿਰ ਗਏ ਸਨ। ਇਸ

ਗੱਲ ਦਾ ਪਤਾ ਪਿੰਡ ਵਿਚ ਰਹਿ ਰਹੇ ਉਸ ਬਾਗ ਦੇ ਮਾਲਕ ਨੂੰ ਲੱਗਿਆ। ਉਹ ਛੇਤੀ ਨਾਲ ਆ ਕੇ ਗੁਰੂ ਜੀ ਨੂੰ ਆਪਣੀ ਪਿੰਡ ਵਿਚਲੀ ਹਵੇਲੀ ਵਿਚ ਲੈ ਗਿਆ।[18] ਇਥੇ ਹੀ ਅਚਨਚੇਤ ਪਿੱਛੋਂ ਆ ਰਹੀ ਫੌਜ ਨੇ, ਸਮੇਤ ਇਕੱਠੇ ਹੋਏ ਮੁਲਖਈਏ ਦੇ, ਪਿੰਡ ਨੂੰ ਘੇਰ ਲਿਆ। ਇਹ ਮੁਲਖਈਆ ਇਤਨਾ ਜਿਆਦਾ ਸੀ ਕਿ ਇਸ ਨੂੰ ਗੁਰੂ ਸਾਹਿਬ ਨੇ ਜ਼ਫਰਨਾਮੇ ਵਿਚ ਮੱਖੀਆਂ ਦੇ ਹੜ ਵਾਂਗ ਕਾਲੀ ਸ਼ਿਆਹ ਪੋਸ਼ ਫੌਜ ਕਿਹਾ ਹੈ ਜਿਸ ਦੀ ਗਿਣਤੀ ਦਸ ਲੱਖ ਤਕ ਦੀ ਸੀ ਭਾਵ ਕਿ ਅਣਗਿਣਤ ਸੀ ਜੋ ਅਚਨਚੇਤ ਹੀ ਚਾਲੀ ਭੁੱਖਣ ਭਾਣੇ ਸਿੰਘਾਂ ਉਪਰ ਟੁੱਟ ਪਈ ਸੀ :

*ਬਰੰਗਿ ਮਗਸ ਸਯਾਹ-ਪੋਸ਼ ਆਮਦੰਦ।*
*ਬ: ਯਕ-ਬਾਰਗੀ ਦਰ ਖਰੋਸ਼ ਆਮਦੰਦ।26।*[19]

ਇਸ ਅਦਭੁਤ ਲੜਾਈ ਦਾ ਅੱਖੀਂ ਦੇਖਿਆ ਹਾਲ ਗੁਰੂ ਸਾਹਿਬ ਖੁਦ ਜ਼ਫਰਨਾਮੇ ਵਿਚ ਲਿਖਦੇ ਹਨ। ਉਨ੍ਹਾਂ ਅਨੁਸਾਰ ਜਦੋਂ ਤੇਰੀ (ਬਾਦਸ਼ਾਹ) ਕਾਲੀ ਪੋਸ਼ ਫੌਜ ਮੱਖੀਆਂ ਵਾਂਗ ਆ ਪਈ ਅਤੇ ਸ਼ੋਰ ਮਚਾਉਂਦੀ ਹੋਈ ਇਕ ਦਮ ਮੁੱਠੀ ਭਰ ਸਿੰਘਾਂ ਨੂੰ ਫੜਨ ਲਈ ਟੁੱਟ ਪਈ ਤਾਂ ਅੱਗੋਂ ਸਿੰਘਾਂ ਨੇ ਐਸੇ ਹੱਥ ਦਿਖਾਏ ਕਿ ਜੇ ਤੇਰੀ ਫੌਜ ਦਾ ਕੋਈ ਵੀ ਸਿਪਾਹੀ ਜਾਂ ਅਫਸਰ ਦੀਵਾਰ ਦੀ ਓਟ ਤੋਂ ਜਰਾ ਵੀ ਬਾਹਰ ਆਇਆ ਤਾਂ ਉਸ ਨੂੰ ਉਸੇ ਸਮੇਂ ਤੀਰਾਂ ਨਾਲ ਮਾਰ ਮੁਕਾ ਦਿੱਤਾ ਗਿਆ। ਇਸ ਤਰ੍ਹਾਂ ਤੀਰਾਂ ਦੀ ਮਾਰ ਨਾ ਝੱਲਦਾ ਹੋਇਆ ਕੋਈ ਵੀ ਬੰਦਾ ਸਾਹਮਣੇ ਨਾ ਆ ਸਕਿਆ। ਜਦੋਂ ਤੇਰੇ ਇਕ ਜਰਨੈਲ ਨਾਹਰ ਖਾਂ ਨੂੰ ਸਾਹਮਣੇ ਆਇਆ ਵੇਖਿਆ ਤਾਂ ਉਹ ਵੀ ਛੇਤੀ ਹੀ ਉਨ੍ਹਾਂ ਦੇ ਤੀਰ ਦਾ ਸ਼ਿਕਾਰ ਹੋ ਗਿਆ। ਇਸ ਪਰਕਾਰ ਸਿੰਘਾਂ ਦੇ ਤੀਰਾਂ ਤੋਂ ਡਰਦੇ ਉਹ ਪਠਾਣ ਵੀ ਜੰਗ ਦੇ ਮੈਦਾਨ ਵਿਚੋਂ ਭੱਜ ਕੇ ਜਾਨ ਬਚਾਉਂਦੇ ਸਨ ਜਿਹੜੇ ਆਮ ਤੌਰ 'ਤੇ ਲੜਨ-ਮਰਨ ਦੀਆਂ ਸ਼ੇਖੀਆਂ ਮਾਰਦੇ ਹੁੰਦੇ ਸਨ। ਨਾਹਰ ਖਾਂ ਦੇ ਮਰ ਜਾਣ ਪਿੱਛੋਂ ਇਕ ਪਠਾਣ ਹੋਰ ਬੜੀ ਤੇਜ਼ੀ ਨਾਲ ਤੀਰ ਤੇ ਗੋਲੀਆਂ ਬਰਸਾਉਂਦਾ ਹੋਇਆ ਅੱਗੇ ਆਇਆ। ਭਾਵੇਂ ਉਹ ਬਹੁਤ ਬਹਾਦਰੀ ਨਾਲ ਲੜਿਆ ਪਰ ਉਹ ਵੀ ਘਬਰਾਹਟ ਵਿਚ ਆ ਕੇ ਕਈ ਵਾਰ ਮੂਰਖਾਂ ਵਾਲੇ ਹਮਲੇ ਕਰਦਾ ਸੀ। ਇਸ ਨੇ ਕਈ ਹੱਲੇ ਕੀਤੇ ਅਤੇ ਦੋ ਸਿੰਘਾਂ ਨੂੰ ਜਾਨੋਂ ਮਾਰ ਦਿੱਤਾ। ਪਰ ਅਖੀਰ ਨੂੰ ਉਹ ਵੀ ਉਨ੍ਹਾਂ ਦੇ ਤੀਰਾਂ ਦਾ ਸ਼ਿਕਾਰ ਹੋ ਕੇ ਜਾਨ ਗੁਆ ਬੈਠਾ। ਇਕ ਹੋਰ ਖੁਆਜਾ ਜ਼ਫ਼ਰਬੇਗ ਡਰਦਾ ਹੋਇਆ ਦੀਵਾਰ ਦੀ ਓਟ ਤੋਂ ਹੀ ਬਾਹਰ ਨਹੀਂ ਆਇਆ। ਉਹ ਕਾਇਰਾਂ ਵਾਂਗ ਹੀ ਲੁਕਿਆ ਬੈਠਾ ਰਿਹਾ। ਜੇਕਰ ਉਹ ਉਨ੍ਹਾਂ ਦੇ ਸਾਹਮਣੇ ਆ ਜਾਂਦਾ ਤਾਂ ਉਸ ਨੂੰ ਵੀ ਪਹਿਲਿਆਂ ਵਾਂਗ ਮਾਰ ਮੁਕਾ ਦੇਣਾ ਸੀ। ਇਸ ਪਰਕਾਰ ਥੋੜੇ ਜਿਹੇ ਸਮੇਂ ਵਿਚ ਹੀ ਦੋਹਾਂ ਪਾਸਿਆਂ ਤੋਂ ਕਾਫੀ ਆਦਮੀ ਮਾਰੇ ਗਏ ਅਤੇ ਧਰਤੀ ਲਹੂ-ਲੁਹਾਣ ਹੋ ਗਈ। ਮਾਰੇ ਗਏ

---

18. ਸੈਨਾਪਤਿ, *ਸ੍ਰੀ ਗੁਰ ਸੋਭਾ*, ਧਿਆਉ ਬਾਰਵਾਂ।
ਬਾਗ ਦੇਖਿ ਬੈਠੇ ਤਹਾਂ ਨਿਕਟਿ ਗਾਵ ਚਮਕੌਰ।
ਖਬਰ ਸੁਨੀ ਜਿੰਮੀਦਾਰ ਨੇ ਮਧ ਬਸੇ ਚਮਕੌਰ।
ਸੁਨਤ ਬਚਨ ਤਤਕਾਲ ਹੀ ਵਹੁ ਆਯੋ ਉਠ ਦਉਰ।
ਹਾਥ ਜੋੜ ਐਸੇ ਕਹਿਓ ਬਿਨਤੀ ਸੁਨੋ ਕਰਤਾਰ।
ਬਸੋ ਮਧਿ ਚਮਕੌਰ ਕੈ ਆਪਨੀ ਕ੍ਰਿਪਾ ਧਾਰ।
ਤਬ ਸੁਆਰ ਸਾਹਿਬ ਭਏ ਛਾਡਿ ਬਾਗ ਕੀ ਠਉਰ।
ਸਿੰਘ ਸਾਥ ਸਬਹੀ ਲੀਏ ਆਇ ਬਸੇ ਚਮਕਉਰ।
19. ਗੁਰੂ ਗੋਬਿੰਦ ਸਿੰਘ, *ਜ਼ਫਰਨਾਮਾ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1988, ਪੰਨਾ-19.

ਬੰਦਿਆਂ ਦੇ ਸਿਰ, ਪੈਰ ਅਤੇ ਲੱਤਾਂ-ਬਾਹਾਂ ਧਰਤੀ ਉਪਰ ਇਉਂ ਰੁਲ ਰਹੀਆਂ ਸਨ ਜਿਵੇਂ ਧਰਤੀ ਖਿੱਦੋ-ਖੂੰਡੀਆਂ ਨਾਲ ਭਰੀ ਪਈ ਹੋਵੇ। ਤੀਰਾਂ ਤੇ ਕਮਾਨਾਂ ਦੀਆਂ ਟੁਣਕਾਰਾਂ ਲੋਕਾਂ ਵਿਚ ਦਹਿਸ਼ਤ ਫੈਲਾ ਰਹੀਆਂ ਸਨ। ਤੀਰਾਂ ਦੀ ਬੁਛਾੜ ਦੇ ਪਿੱਛੋਂ ਸੂਰਮੇ ਬਰਛਿਆਂ ਨਾਲ ਲੜਾਈ ਕਰਨ ਲਗੇ ਪਰ ਲੜਾਈ ਵਿਚ ਇਕੱਲੀ ਸੂਰਮਗਤੀ ਕੀ ਕਰ ਸਕਦੀ ਹੈ ਜੇਕਰ ਭੁੱਖੇ ਭਾਣੇ ਚਾਲੀ ਆਦਮੀਆਂ ਉਪਰ ਅਣਗਿਣਤ ਫੌਜ ਟੁੱਟ ਕੇ ਆ ਪਵੇ।[20]

ਕਵੀ ਸੈਨਾਪਤਿ ਨੇ ਵੀ ਇਸ ਲੜਾਈ ਦਾ ਹਾਲ ਇਉਂ ਦਿੱਤਾ ਹੈ : "ਰਸਤੇ ਵਿਚ ਦੁਸ਼ਮਣ ਨਾਲ ਲੜਾਈਆਂ ਕਰਦੇ ਹੋਏ ਸ਼ਾਮ ਦੇ ਵੇਲੇ ਗੁਰੂ ਸਾਹਿਬ ਚਮਕੌਰ ਪਹੁੰਚੇ। ਇਥੇ ਹਵੇਲੀ ਵਿਚ ਹਰ ਥਾਂ 'ਤੇ ਸਿੰਘਾਂ ਦੇ ਮੋਰਚੇ ਕਾਇਮ ਕਰ ਦਿੱਤੇ ਗਏ। ਪਿੰਡ ਦੇ ਚਾਰੇ ਪਾਸੇ ਦੁਸ਼ਮਣ ਦੇ ਦਲ ਇਉਂ ਘੇਰਾ ਪਾਈਂ ਖੜੇ ਸਨ ਜਿਵੇਂ ਖੇਤਾਂ ਦੁਆਲੇ ਬਾੜ ਕੀਤੀ ਹੋਈ ਹੁੰਦੀ ਹੈ। ਕਿਸੇ ਪਾਸਿਓਂ ਵੀ ਬਾਹਰ ਨਿਕਲਣ ਲਈ ਕੋਈ ਰਸਤਾ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਦੁਸ਼ਮਣ ਦੇ ਘੇਰੇ ਵਿਚ ਇਉਂ ਘਿਰੇ ਖੜੇ ਸਨ ਜਿਵੇਂ ਤਾਰਿਆਂ ਵਿਚ ਚੰਦ ਘਿਰਿਆ ਹੁੰਦਾ ਹੈ। ਸਭ ਪਾਸਿਆਂ ਤੋਂ ਕਾਲੀ ਘਟਾ ਦੇ ਛਾ ਜਾਣ ਵਾਂਗ ਦੁਸ਼ਮਣ ਦੇ ਦਲ ਚੜ੍ਹੇ ਆ ਰਹੇ ਸਨ :

*ਲਿਖੇ ਬਹੁਤ ਚਮਕੌਰ ਤੇ ਤਬੈ ਪਹੂਚੇ ਆਨ।*
*ਕਰ ਸਾਮਾਂ ਫਿਰਿ ਜੁਧ ਕੀ ਸਬ ਪਹੂਚੇ ਤਿਹ ਥਾਨ॥10॥*
*ਠਉਰ ਠਉਰ ਧਰਿ ਮੋਰਚੇ ਤਬੈ ਪਹੂਚੈ ਆਇ।*
*ਰਚੈ ਜੁਧ ਤਾਹੀ ਸਮੈ ਦਈ ਪਲੀਤੀ ਲਾਇ ॥17॥*
*ਚਹੂ ਓਰ ਸਬ ਦਲ ਖਰੇ ਬੀਚ ਸਿੰਘ ਗੋਬਿੰਦ।*
*ਤਾਹਿ ਸਮੈ ਛਬਿ ਯੌ ਕਹੋ ਜਿਉਂ ਤਾਰਨ ਮੈ ਚੰਦ॥18॥*
*ਗਿਰਦ ਆਇ ਸਬ ਦਲ ਖਰੈ ਖੇਤ ਬਾਰ ਜਿਉਂ ਹੋਇ।*
*ਤਿਹ ਸਮਾਨ ਘੇਰਾ ਪਰੇ ਚਹੁ ਦਿਸ ਰਾਹ ਨ ਕੋਇ॥19॥*

ਸਵੈਯਾ

*ਮਾਨੋ ਘਟਾ ਉਮਡੀ ਚਹੂੰ ਓਰ ਤੇ ਯੌ ਉਮਡੇ ਦਲ ਦੂਤ ਕੇ ਆਈ।*
*ਘੇਰਿ ਲਈ ਚਮਕਉਰ ਸਬੈ ਸੁ ਰਹਿਓ ਨਹੀਂ ਰਾਹ ਕਹੋ ਕਿਤ ਜਾਹੀ॥20॥*"[21]

ਸਿੰਘਾਂ ਦੇ ਪਾਸ ਜੋ ਕੁਝ ਵੀ ਸੀ ਉਹ ਉਸੇ ਨਾਲ ਹੀ ਲੜੇ। ਉਨ੍ਹਾਂ ਪਾਸ ਵੱਧ ਤੋਂ ਵੱਧ ਤੀਰ ਕਮਾਨ, ਤਲਵਾਰਾਂ ਅਤੇ ਬਰਛੇ ਸਨ। ਹਵੇਲੀ ਉਪਰੋਂ ਜਿਧਰ ਵੀ ਨਿਸ਼ਾਨਾ ਬੱਜ ਸਕਦਾ ਸੀ ਉੱਧਰ ਹੀ ਤੀਰਾਂ ਨਾਲ ਦੁਸ਼ਮਣ ਨੂੰ ਬਿੰਨ ਦਿੱਤਾ ਜਾਂਦਾ ਸੀ। ਜਿਹੜੇ ਸਿੰਘ ਬਾਹਰ ਲੜਦੇ ਸਨ ਉਹ ਆਪਸ ਵਿਚ ਪਿੱਠਾਂ ਜੋੜ ਕੇ ਲੜਦੇ ਸਨ ਤਾਂ ਕਿ ਦੁਸ਼ਮਣ ਦੇ ਵਾਰਾਂ ਤੋਂ ਵੱਧ ਤੋਂ ਵੱਧ ਸਮੇਂ ਤੱਕ ਬਚਾ ਕੀਤਾ ਜਾ ਸਕੇ। ਜਦੋਂ ਕਾਫੀ ਸਿੰਘ ਇਸ ਤਰ੍ਹਾਂ ਲੜਦੇ ਹੋਏ ਸ਼ਹੀਦ ਹੋ ਗਏ ਅਤੇ ਜਿਆਦਾ ਸਮਾਂ ਹਵੇਲੀ ਵਿਚ ਰਹਿ ਕੇ ਦੁਸ਼ਮਣ ਦਾ ਮੁਕਾਬਲਾ ਨਹੀਂ ਹੋ ਸਕਦਾ ਸੀ ਤਾਂ ਗੁਰੂ ਜੀ ਨੇ ਦੁਸ਼ਮਣ ਦੇ ਘੇਰੇ ਨੂੰ ਚੀਰ ਕੇ ਨਿਕਲ ਜਾਣ ਲਈ ਕੋਸ਼ਿਸ਼ ਕੀਤੀ। ਇਸ ਕੋਸ਼ਿਸ਼ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਵੀ ਬਾਕੀ ਸਿੰਘਾਂ ਸਮੇਤ,

---

20. *ਉਕਤ*, ਪੰਨੇ 19-28.
21. *ਸ੍ਰੀ ਗੁਰ ਸੋਭਾ*, ਧਿਆਉ ਬਾਰਵ੍ਹਾਂ।

ਦੁਸ਼ਮਣ ਨਾਲ ਜੂਝਦੇ ਹੋਏ ਸ਼ਹੀਦ ਹੋ ਗਏ ਸਨ। ਗੁਰੂ ਜੀ ਭਾਈ ਦਿਆ ਸਿੰਘ ਅਤੇ ਭਾਈ ਧਰਮ ਸਿੰਘ ਸਮੇਤ ਦੁਸ਼ਮਣ ਦੇ ਘੇਰੇ ਵਿਚੋਂ ਨਿਕਲਣ ਵਿਚ ਕਾਮਯਾਬ ਹੋ ਗਏ। ਉਹ ਚਮਕੌਰ ਤੋਂ ਸਿੱਧਾ ਰਾਤੋ-ਰਾਤ ਮਾਛੀਵਾੜਾ ਵਿਖੇ ਪਹੁੰਚ ਗਏ ਸਨ। ਇਹ ਲੜਾਈ ਸਿਰਫ ਇਕ ਰਾਤ ਦੇ ਪਹਿਰ ਜਾਂ ਡੇਢ ਕੁ ਪਹਿਰ ਤਕ ਹੋਈ ਪਰਤੀਤ ਹੁੰਦੀ ਹੈ। ਗੁਰੂ ਸਾਹਿਬ ਦਿਨ ਦੇ ਛਿਪਾ ਨਾਲ ਇਥੇ ਪਹੁੰਚੇ ਸਨ ਜਿਵੇਂ ਕਿ ਕਵੀ ਸੈਨਾਪਤਿ ਦੀ ਲਿਖਤ ਤੋਂ ਪਤਾ ਲਗਦਾ ਹੈ ਅਤੇ ਉਸੇ ਰਾਤ ਨੂੰ ਹੀ ਗੁਰੂ ਜੀ ਇਥੋਂ ਨਿਕਲ ਗਏ ਸਨ ਜਿਵੇਂ ਕਿ ਜ਼ਫ਼ਰਨਾਮੇ ਵਿਚ ਖੁਦ ਗੁਰੂ ਸਾਹਿਬ ਨੇ ਇਸ ਗੱਲ ਵੱਲ ਇਸ਼ਾਰਾ ਕਰਦਿਆਂ ਲਿਖਿਆ ਹੈ "ਜਿਸ ਵੇਲੇ ਸੰਸਾਰ ਦਾ ਦੀਵਾ, ਸੂਰਜ ਡੁੱਬ ਗਿਆ ਤਾਂ ਰਾਤ ਦਾ ਬਾਦਸ਼ਾਹ ਚੰਦਰਮਾ ਪੂਰੀ ਸਜ ਧਜ ਨਾਲ ਨਿਕਲ ਆਇਆ"

*ਚਰਾਗਿ ਜਹਾ ਚੂੰ ਸ਼ੁਦ: ਬੁਰਕਅ ਪੋਸ਼।*
*ਸ਼ਹੇ ਸ਼ਬ ਬਰਾਮਦ ਹਮ: ਜਲਵਾ ਜੋਸ਼।42।*

ਗੁਰੂ ਜੀ ਦੇ ਚਮਕੌਰ ਤੋਂ ਨਿਕਲ ਜਾਣ ਬਾਦ ਚਮਕੌਰ ਦੇ ਉਸ ਜਿੰਮੀਦਾਰ ਨਾਲ ਕੀ ਵਾਪਰੀ ਹੋਵੇਗੀ, ਜਿਸ ਨੇ ਗੁਰੂ ਜੀ ਨੂੰ ਆਪਣੀ ਹਵੇਲੀ ਵਿਚ ਲਿਆ ਕੇ ਠਹਿਰਾਇਆ ਸੀ ਇਸ ਗੱਲ ਦਾ ਤਾਂ ਅੰਦਾਜ਼ਾ ਹੀ ਲਗ ਸਕਦਾ ਹੈ। ਅੱਜ ਚਮਕੌਰ ਵਿਚ ਨਾ ਹੀ ਤਾਂ ਉਸ ਜਿੰਮੀਦਾਰ ਦੀ ਕੋਈ ਅੰਸ਼ ਹੈ ਅਤੇ ਨਾ ਹੀ ਕੋਈ ਹੋਰ ਨਿਸ਼ਾਨੀ। ਇਸ ਤੋਂ ਸਾਬਤ ਹੁੰਦਾ ਹੈ ਕਿ ਦੁਸ਼ਮਣ ਨੇ ਉਸ ਜਿੰਮੀਦਾਰ ਦਾ ਬੱਚਾ-ਬੱਚਾ ਕਤਲ ਕਰ ਸੁੱਟਿਆ ਹੋਵੇਗਾ; ਉਸ ਦਾ ਘਰ ਘਾਟ ਸਭ ਤਬਾਹ ਕਰ ਦਿੱਤਾ ਹੋਵੇਗਾ ਅਤੇ ਉਸ ਦੀ ਹਰ ਨਿਸ਼ਾਨੀ ਖ਼ਤਮ ਕਰ ਦਿੱਤੀ ਹੋਵੇਗੀ। ਅੱਜ ਲੱਖ ਯਤਨ ਕਰਨ 'ਤੇ ਵੀ ਇਸ ਜਿੰਮੀਦਾਰ ਬਾਰੇ ਕੋਈ ਵੀ ਜਾਣਕਾਰੀ ਨਹੀਂ ਮਿਲਦੀ।

ਪਿੱਛੋਂ ਭਾਵੇਂ ਬੰਦਾ ਸਿੰਘ ਬਹਾਦਰ ਵੇਲੇ ਇਥੋਂ ਦੇ ਜਾਲਮ ਹਾਕਮਾਂ ਨੂੰ ਸਖ਼ਤ ਸਜਾਵਾਂ ਦਿੱਤੀਆਂ ਗਈਆਂ ਸਨ ਪਰ ਗੁਰੂ ਜੀ ਦੀ ਯਾਦ ਵਿਚ ਇਥੋਂ ਦੇ ਗੁਰਦੁਆਰੇ ਸਿਰਫ ਸਿੱਖ ਮਿਸਲਾਂ ਦੇ ਰਾਜ ਸਮੇਂ ਹੀ ਹੋਂਦ ਵਿਚ ਆਏ ਸਨ। ਇਹ ਸਾਰਾ ਇਲਾਕਾ ਨਵਾਬ ਕਪੂਰ ਸਿੰਘ ਫੈਜਲਪੁਰੀਆਂ ਦੀ ਸੰਤਾਨ ਦੇ ਕਬਜੇ ਵਿਚ ਆ ਗਿਆ ਸੀ। ਅੱਜ ਇਥੇ ਕਈ ਗੁਰਦੁਆਰੇ ਹਨ ਜਿਹੜੇ ਚਮਕੌਰ ਸਾਹਿਬ ਵਿਚ ਹੋਏ ਅਦਭੁਤ ਜੰਗ ਦੀ ਯਾਦ ਤਾਜਾ ਕਰ ਰਹੇ ਹਨ। ਇਨ੍ਹਾਂ ਵਿਚ ਹਨ : ਗੁਰਦੁਆਰਾ ਗੜ੍ਹੀ ਸਾਹਿਬ : ਇਹ ਪਵਿੱਤਰ ਅਸਥਾਨ ਉਸ ਥਾਂ 'ਤੇ ਬਣਿਆ ਹੋਇਆ ਹੈ ਜਿਥੇ ਗੁਰੂ ਜੀ ਆ ਕੇ ਠਹਿਰੇ ਸਨ ਅਤੇ ਦੁਸ਼ਮਣਾਂ ਨਾਲ ਜੰਗ ਲੜੀ ਸੀ। ਉਹ ਹਵੇਲੀ ਤਾਂ ਦੁਸ਼ਮਣ ਨੇ ਉਸੀ ਸਮੇਂ ਹੀ ਤਬਾਹ ਕਰ ਦਿੱਤੀ ਸੀ। ਇਸ ਲਈ ਪਿੱਛੋਂ ਇਹ ਗੁਰਦੁਆਰਾ ਤਬਾਹ ਹੋਈ ਹਵੇਲੀ ਦੀ ਥਾਂ 'ਤੇ ਉਸਾਰਿਆ ਗਿਆ ਸੀ। ਪਟਿਆਲਾ ਰਿਆਸਤ ਵਲੋਂ ਇਸ ਨਾਲ 25 ਰੁਪਏ ਸਾਲਾਨਾ ਲਗਵਾਏ ਗਏ ਸਨ।

ਗੁਰਦੁਆਰਾ ਕਤਲਗੜ੍ਹ ਸਾਹਿਬ : ਇਹ ਧਾਰਮਿਕ ਅਸਥਾਨ ਉਸ ਥਾਂ ਉਪਰ ਉਸਾਰਿਆ ਗਿਆ ਹੈ ਜਿਸ ਥਾਂ 'ਤੇ ਸਾਹਿਬਜਾਦਾ ਅਜੀਤ ਸਿੰਘ ਅਤੇ ਸਾਹਿਬਜਾਦਾ ਜੁਝਾਰ ਸਿੰਘ ਦੁਸ਼ਮਣ ਨਾਲ਼ ਲੜਦੇ ਹੋਏ ਸ਼ਹੀਦ ਹੋਏ ਸਨ। ਇਥੇ ਹੀ ਸ਼ਹੀਦ ਸਾਹਿਬਜਾਦਿਆਂ ਦਾ ਸੰਸਕਾਰ ਕੀਤਾ ਗਿਆ ਸੀ। ਸਿੱਖ ਰਾਜ ਸਮੇਂ ਇਸ ਥਾਂ ਨਾਲ ਸੋ ਬਿੱਘੇ ਜਮੀਨ ਲਗਾਈ ਗਈ ਸੀ। ਰਾਜਾ ਭੂਪ ਸਿੰਘ ਨੇ ਤਿੰਨ ਸੌ ਰੁਪਏ ਸਾਲਾਨਾ ਲਗਵਾਏ ਸਨ। ਪਟਿਆਲਾ ਰਿਆਸਤ ਵਲੋਂ ਛੇ ਸੌ ਇਕਾਹਟ ਰੁਪਏ ਲਗਵਾਏ ਗਏ ਸਨ।[22]

---

22. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 455

**ਗੁਰਦੁਆਰਾ ਦਮਦਮਾ ਸਾਹਿਬ** : ਇਸ ਥਾਂ ਗੁਰੂ ਗੋਬਿੰਦ ਸਿੰਘ ਜੀ, ਚਮਕੌਰ ਸਾਹਿਬ ਦੀ ਲੜਾਈ ਤੋਂ ਪਹਿਲਾਂ ਆ ਕੇ ਬਿਰਾਜੇ ਸਨ। ਉਨ੍ਹਾਂ ਦੇ ਆਰਾਮ ਕਰਨ ਵਾਲੀ ਇਸ ਥਾਂ ਨੂੰ ਦਮਦਮਾ ਸਾਹਿਬ ਕਿਹਾ ਜਾਂਦਾ ਹੈ। ਇਸ ਅਸਥਾਨ ਨਾਲ ਸਿੱਖ ਰਾਜ ਸਮੇਂ ਸਤਾਰਾਂ ਘੁਮਾਉਂ ਜਮੀਨ ਲਗੀ ਹੋਈ ਸੀ।

**ਬਉਲੀ** : ਗੁਰਦੁਆਰਾ ਗੜ੍ਹੀ ਸਾਹਿਬ ਦੇ ਖੱਬੇ ਪਾਸੇ ਸਿੱਖ ਰਾਜ ਸਮੇਂ ਦੀ ਇਕ ਬਉਲੀ ਹੈ ਜਿਸ ਦੀ ਉਸਾਰੀ ਛੋਟੀਆਂ ਇੱਟਾਂ ਦੀ ਹੈ। ਕਾਫੀ ਪਉੜੀਆਂ ਹੇਠਾਂ ਉਤਰ ਕੇ ਇਸ ਬਉਲੀ ਵਿਚ ਪਹੁੰਚੀਦਾ ਹੈ। ਬਉਲੀ ਦੇ ਦੋਵੇਂ ਪਾਸੇ ਕਈ ਕਮਰੇ ਹਨ। ਇਹ ਕਮਰੇ ਗਰਮੀਆਂ ਦੀ ਰੁੱਤ ਵਿਚ ਬਹੁਤ ਠੰਢੇ ਰਹਿੰਦੇ ਸਨ। ਅੱਜ ਕੱਲ ਇਸ ਬਉਲੀ ਦੀ ਹਾਲਤ ਕਾਫੀ ਖਸਤਾ ਹੈ।

ਅੱਜ ਕੱਲ ਇਥੋਂ ਦੇ ਸਾਰੇ ਧਾਰਮਿਕ ਅਸਥਾਨ ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮ੍ਰਿਤਸਰ ਦੇ ਪਰਬੰਧ ਅਧੀਨ ਹਨ ਅਤੇ 7, 8 ਅਤੇ 9 ਪੋਹ ਨੂੰ ਹਰ ਸਾਲ ਸ਼ਹੀਦੀ ਸਮਾਗਮ ਹੁੰਦੇ ਹਨ।

## ਚੋਣਵੀਂ ਪੁਸਤਕ ਸੂਚੀ

### ਪੰਜਾਬੀ


ਈਸ਼ਰ ਸਿੰਘ ਨਾਰਾ, *ਸਫਰਨਾਮਾ ਤੇ ਜਫਰਨਾਮਾ ਗੁਰੂ ਗੋਬਿੰਦ ਸਿੰਘ ਜੀ*, ਦਿੱਲੀ, 1971.

ਸਰੂਪ ਸਿੰਘ ਕੋਸ਼ਿਸ਼, *ਗੁਰੂ ਕੀਆ ਸਾਖੀਆ* (ਸੰ. ਪਿਆਰਾ ਸਿੰਘ ਪਦਮ), ਪਟਿਆਲਾ, 1986.

ਸਰੂਪ ਦਾਸ ਭੱਲਾ, *ਮਹਿਮਾ ਪ੍ਰਕਾਸ਼* (ਕਵਿਤਾ—1776 ਈ.), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1971.

ਸੰਤੋਖ ਸਿੰਘ, ਭਾਈ, *ਸ੍ਰੀ ਗੁਰ ਪ੍ਰਤਾਪਿ ਸੂਰਜ ਗ੍ਰੰਥ*, ਜਿਲਦ ਗਿਆਰਵੀ ਅਤੇ ਬਾਰਵੀ (ਸੰ. ਭਾਈ ਵੀਰ ਸਿੰਘ), ਖਾਲਸਾ ਸਮਾਚਾਰ, ਅੰਮ੍ਰਿਤਸਰ, 1926-37.

ਸੇਵਾ ਸਿੰਘ ਕਵੀ, *ਸ਼ਹੀਦ ਬਿਲਾਸ ਭਾਈ ਮਨੀ ਸਿੰਘ* (ਸੰ. ਗਿਆਨੀ ਗਰਜਾ ਸਿੰਘ), ਸਾਹਿਤ ਅਕੈਡਮੀ, ਲੁਧਿਆਣਾ, 1961.

ਸੈਨਾਪਤਿ, *ਸ੍ਰੀ ਗੁਰ ਸੋਭਾ* (ਸੰ. ਗੰਡਾ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ 1967.

ਸੁਖਦਿਆਲ ਸਿੰਘ, *ਖਾਲਸਾ ਪੰਥ ਦੇ ਪੰਜ ਤਖ਼ਤ*, ਪਟਿਆਲਾ, 1988.

ਸੁਖਦਿਆਲ ਸਿੰਘ, *ਗੁਰਮਤ ਵਿਚ ਤਖ਼ਤਾਂ ਦੀ ਮਹਾਨਤਾ*, ਗੁਰੂ ਨਾਨਕ ਮਿਸ਼ਨ, ਪਟਿਆਲਾ, 1996.

ਸੁਖਦਿਆਲ ਸਿੰਘ ਅਤੇ ਗੁਰਬਚਨ ਸਿੰਘ ਨਈਅਰ, *ਗੁਰੂ ਗੋਬਿੰਦ ਸਿੰਘ : ਯਾਤਰਾ ਅਸਥਾਨ, ਪਰੰਪਰਾਵਾਂ ਅਤੇ ਯਾਦ ਚਿੰਨ੍ਹ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1989.

ਸੁੱਖਾ ਸਿੰਘ, ਭਾਈ, *ਗੁਰਬਿਲਾਸ ਦਸਵੀ ਪਾਤਸਾਹੀ* (1797 ਈ.), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1989.

ਕੇਸਰ ਸਿੰਘ ਛਿੱਬਰ, 'ਬੰਸਾਵਲੀਨਾਮਾ ਦਸਾ ਪਾਤਸਾਹੀਆ ਕਾ' (1769 ਈ.), ਮੈਗਜ਼ੀਨ *ਪਰਖ*, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972.

ਕੋਇਰ ਸਿੰਘ, *ਗੁਰਬਿਲਾਸ ਪਾਤਸ਼ਾਹੀ 10* (1843 ਈ.—ਸੰ. ਸ਼ਮਸ਼ੇਰ ਸਿੰਘ ਅਸ਼ੋਕ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1968

ਕਾਨ੍ਹ ਸਿੰਘ, ਨਾਭਾ, ਭਾਈ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1990.

ਗਯਾਨ ਸਿੰਘ, ਗਯਾਨੀ, *ਤਵਾਰੀਖ ਗੁਰੂ ਖਾਲਸਾ* (ਪੱਥਰ ਛਾਪ, ਪਹਿਲੀ), ਸਿਆਲਕੋਟ, 1891.

ਗੁਰਦਾਸ ਭਾਈ, ਵਾਰਾਂ, ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ, ਅੰਮ੍ਰਿਤਸਰ, 1981.

ਗੁਰਦਿਆਲ ਸਿੰਘ, *ਗੁਰਦੁਆਰਾ ਗਾਈਡ : ਸ੍ਰੀ ਆਨੰਦਪੁਰ ਤੋਂ ਕੀਰਤਪੁਰ ਸਾਹਿਬ*, ਆਨੰਦਪੁਰ ਸਾਹਿਬ, 1927.

ਗੋਬਿੰਦ ਸਿੰਘ, ਗੁਰੂ, *ਜਫਰਨਾਮਾ* (1706), ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1988.

ਠਾਕਰ ਸਿੰਘ, ਗਿਆਨੀ, *ਗ੍ਰੰਥ ਸ੍ਰੀ ਗੁਰਦੁਆਰੇ ਦਰਸ਼ਨ*, ਲਾਭ ਸਿੰਘ ਐਂਡ ਸੰਨਜ, 1923.

ਤਾਰਾ ਸਿੰਘ ਨਰੋਤਮ, ਪੰਡਿਤ, *ਸ੍ਰੀ ਗੁਰ ਤੀਰਥ ਸੰਗ੍ਰਹਿ* (ਪੱਥਰ ਛਾਪ), ਟੈਂਪਲ ਪਰੈਸ, ਅੰਬਾਲਾ, 1884.

ਵੀਰ ਸਿੰਘ ਬੱਲ, *ਸਿੰਘ ਸਾਗਰ* (1827 ਈ.-ਸੰ. ਕਰਿਸ਼ਨਾ ਕੁਮਾਰੀ ਬਾਂਸਲ), ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986.

ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼* (ਸੰ. ਭਾਈ ਵੀਰ ਸਿੰਘ), ਖਾਲਸਾ ਸਮਾਚਾਰ, ਅੰਮ੍ਰਿਤਸਰ, 1962.

## ENGLISH

Banerjee, Indubhusan. *Evolution of the Khalsa*, vol. two. Calcutta. 1962.

Cunningham. *A History of the Sikhs*. S. Chand and Co., New Delhi. 1985.

Harbans Singh. *City of Joy Sri Anandpur Sahib*. S. G. P. C. Amritsar. 1977.

Hari Ram Gupta. *History of the Sikhs* (The Sikh Gurus : 1469-1708). vol. 1. New Delhi. 1994.

*Hushiarpur District Gazetteer*. 1883.

Macauliffe. M. A., *The Sikh Religion*. vol. 5. Clearenden Press. Oxford. 1909.